# ਕਥਾ ਸਰੋਵਰ

## ਬਾਰਹਮਾਹਾ

### ਮਾਝ ਤੇ ਤੁਖਾਰੀ (ਸਟੀਕ)



੧ੴ ਸਤਿਗੁਰ ਪ੍ਰਸਾਦਿ॥

## ੨੧ ਸਾਖੀਆਂ ਵਾਲਾ

# ਕਥਾ ਸਰੋਵਰ

-ਅਰਥਾਤ-

# ਬਾਰਹ ਮਾਹਾ ਮਾਂਝ

-ਤੇ-

## ਬਾਰਹ ਮਾਹਾ ਤੁਖਾਰੀ
## ਸਟੀਕ

ਭਾਵ ਅਰਥ, ਵਿਆਖਿਆ ਤੇ ਪ੍ਰਮਾਣਾਂ ਸਹਿਤ

ਟੀਕਾਕਾਰ- ਸੋਢੀ ਤੇਜਾ ਸਿੰਘ ਜੀ



ਪ੍ਰਕਾਸ਼ਕ-
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

**Katha Sarovar** (Punjabi Translation of Bara Maha Manjh & Tukhari)
Translated by Sodhi Teja Singh Ji

ਇਹ ਪੁਸਤਕ ਸੈਂਟਰਲ ਲਾਇਬ੍ਰੇਰੀ ਦੇ ਸਰਕੂਲਰ
No. PR-L.IB-7164 Dated 7-5-58
ਅਨੁਸਾਰ ਲਾਇਬ੍ਰੇਰੀਆਂ ਵਾਸਤੇ ਪ੍ਰਵਾਨਤ ਕੀਤੀ ਗਈ ਹੈ।

ਪੰਦਰਵੀਂ ਐਡੀਸ਼ਨ - ਫਰਵਰੀ 2011
ਭੇਟਾ : 60:00




ਪ੍ਰਕਾਸ਼ਕ:
**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ : 91-183-2542346, 2547974
ਫੈਕਸ : 91-183-5017488
E-mail : csjssales@hotmail.com, csjspurchase@yahoo.com
Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 5095774

# ਤਤਕਰਾ ਸਾਖੀਆਂ

## ਕਥਾ ਸਰੋਵਰ

# ਬਾਰਹ ਮਾਹਾ

## ਅਰਥਾਤ

# ਬਾਰਾਂ ਮਹੀਨੇ

ਸਾਡੇ ਦੇਸ਼ ਦਾ ਰਿਵਾਜ ਹੈ ਕਿ ਪ੍ਰੀਤਵਾਨ ਆਪਣੇ ਪ੍ਰੀਤਮ ਨੂੰ ਪੈਂਤੀ ਦੇ ਅੱਖਰਾਂ ਦੁਆਰਾ ਜੈਸਾ ਕਿ ਪੈਂਤੀਸ ਅੱਖਰੀ, ਦਿਨਾਂ ਦੇ ਨਾਮਾਂ ਦੁਆਰਾ ਜੈਸਾ ਕਿ ਸਤਵਾਰਾ ਅਤੇ ਬਾਰਾਂ ਮਹੀਨਿਆਂ ਦੇ ਨਾਮਾਂ ਦੁਆਰਾ ਜੈਸਾ ਕਿ ਬਾਰਹ ਮਾਹਾ ਉਚਾਰਨ ਕਰਕੇ ਉਸਦੀਆਂ ਮਿਲਾਪ ਉਡੀਕਾਂ, ਪ੍ਰੇਮ ਭਰੀਆਂ ਤਾਂਘਾਂ, ਉਸ ਦੇ ਵਿਛੋੜੇ ਦੇ ਦੁਖ, ਮਿਲਾਪ ਦੇ ਸੁਖ ਅਤੇ ਮੌਸਮ ਦੀ ਅਦਲੀ ਬਦਲੀ, ਪੰਛੀਆਂ ਦੀ ਚਹਿਚਹਾ ਨਾਲ ਉਦਾਹਰਣਾਂ ਦੇ ਕੇ ਯਾਦ ਕਰਕੇ ਗਾਉਂਦਾ ਤੇ ਹਾਲ ਮਸਤ ਹੁੰਦਾ ਰਹਿੰਦਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਵੀ ਸਮੇਂ ਦੀ ਦੇਸ਼ ਚਾਲ ਨੂੰ ਮੁਖ ਰੱਖ ਕੇ ਏਸੇ ਢੰਗ ਉਤੇ ਤੁਖਾਰੀ ਰਾਗ ਵਿਚ ਬਾਰਹ ਮਾਹਾ ਉਚਾਰਨ ਕੀਤਾ, ਪਰੰਤੂ ਉਹ ਵੈਰਾਗ ਜਨਕ ਗੂੜ੍ਹ ਪਦਾਰਥਾਂ ਕਰ ਕੇ ਸੁਖੈਨ ਸਮਝ ਨਹੀਂ ਪੈਂਦਾ। ਇਸ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਗਤ ਦੀ ਬੇਨਤੀ ਪਰਵਾਨ ਕਰਕੇ ਸੁਖੈਨ ਤੇ ਸਰਲ ਸਾਧਾਰਨ ਬੋਲੀ ਵਿਚ ਬਾਰਹ ਮਾਹਾ ਮਾਂਝ ਉਚਾਰਨ ਕੀਤਾ।

ਇਸ ਵਿਚ ਵੀ ਸਤਿਗੁਰੂ ਜੀ ਨੇ ਇਕ ਪ੍ਰੀਤਵਾਨ ਜਗਿਆਸੂ ਨੂੰ ਇਸਤ੍ਰੀ ਦੇ ਰੂਪ ਵਿਚ ਆਪਣੇ ਪ੍ਰੀਤਮ ਅਕਾਲ ਪੁਰਖ ਨੂੰ ਪਤੀ ਦੇ ਰੂਪ

ਵਿਚ ਵਰਣਨ ਕਰ ਰਿਹਾ ਦਰਸਾਇਆ ਹੈ। ਕਿਉਂਕਿ ਜਿਸ ਤਰ੍ਹਾਂ ਇਕ ਨੇਕ ਇਸਤ੍ਰੀ ਨੂੰ ਆਪਣੇ ਪਤੀ ਦੀ ਤਾਂਘ ਹੁੰਦੀ ਹੈ, ਇਸੇ ਤਰ੍ਹਾਂ ਇਕ ਜਗਿਆਸੂ ਨੂੰ ਆਪਣੇ ਮਾਲਕ ਪਰਮਾਤਮਾ ਨਾਲ ਮਿਲਣ ਦੀ ਤੀਬਰ ਇੱਛਾ ਹੁੰਦੀ ਹੈ।

**ਯਥਾ-ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ॥**
**ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ॥ ੨ ॥**

*(ਪੰਨਾ ੧੬੪)*

ਜੋਤਿਸ਼ ਵਿਦਿਆ ਅਨੁਸਾਰ ਸੂਰਜ ਦਾ ਕਾਲ ਚੱਕਰ ਬਾਰਾਂ ਰਾਸਾਂ ਵਿਚੋਂ ਲੰਘਦਾ ਹੈ ਤਾਂ ਉਸ ਨੂੰ ਸੰਮਤ ਤਥਾ ਸਾਲ ਕਹਿੰਦੇ ਹਨ। ਜਦ ਸੂਰਜ ਇਕ ਰਾਸ਼ੀ ਨੂੰ ਪੂਰਾ ਕਰਕੇ ਦੂਸਰੀ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਸ ਦਿਨ ਨੂੰ ਸੰਕ੍ਰਾਂਤੀ ਤਥਾ ਸੰਗਰਾਂਦ ਕਿਹਾ ਗਿਆ ਹੈ। ਸ਼ਾਸਤ੍ਰ ਅਨੁਸਾਰ ਹਰ ਇਕ ਰਾਸ਼ੀ ਵਿਚ ਚੰਗੇ ਤੇ ਮੰਦੇ ਨਛੱਤ੍ਰ ਹੁੰਦੇ ਹਨ। ਮਾੜੀ ਹਰ ਸ਼ੈ ਤੋਂ ਹਰ ਕੋਈ ਪ੍ਰਾਣੀ ਮਾਤਰ ਡਰਦਾ ਹੈ ਤੇ ਉਸ ਤੋਂ ਬਚ ਕੇ ਰਹਿਣ ਦੇ ਸਾਧਨ ਸੋਚਦਾ ਹੈ। ਜਿਸਦਾ ਪਿਤਾ ਪੁਰਖੀ ਪਹਿਲਾ ਸਾਧਨ ਏਹੀ ਚਲਿਆ ਆਉਂਦਾ ਹੈ ਕਿ ਸੰਕ੍ਰਾਂਤੀ ਵਾਲੇ ਦਿਨ ਨੂੰ ਅਰਥਾਤ ਸੂਰਜ ਦੇ ਰੱਥ ਨੂੰ ਇਕ ਰਾਸ਼ੀ ਨੂੰ ਤੈਅ (ਲੰਘ) ਕਰਕੇ ਦੂਸਰੀ ਪ੍ਰਵੇਸ਼ ਕਰਨ ਵਾਲੇ ਸਮੇਂ ਨੂੰ ਹਰ ਪ੍ਰਾਣੀ ਮਾਤਰ ਕਿਸੇ ਧਾਰਮਿਕ ਗ੍ਰੰਥ ਤਥਾ ਮਹਾਂ ਪੁਰਸ਼ ਤੋਂ ਬੜੇ ਆਦਰ ਸਤਿਕਾਰ ਨਾਲ ਸੁਨਣਾ ਚਾਹੁੰਦਾ ਹੈ ਤਾਂਕਿ ਇਸ ਸ੍ਰੇਸ਼ਟ ਕਾਰਨ ਤੋਂ ਸੁਣਨ ਕਰਕੇ, ਨਵੀਂ ਰਾਸ਼ੀ ਦੇ ਮਾੜੇ ਗ੍ਰਹਿ ਉਸ ਨੂੰ ਅਸਰਾ ਨਾ ਕਰ ਸਕਣ।

ਸਾਲ ਦੀਆਂ ਬਾਰਾਂ ਰਾਸਾਂ ਦੇ ਬਿਕ੍ਰਮੀ ਬਾਰਾਂ ਮਹੀਨਿਆਂ ਦੇ ਨਾਮ ਇਸ ਪ੍ਰਕਾਰ ਹਨ:-

੧. ਰਾਸ ਮੀਨ ਮਹੀਨਾ ਚੇਤ।

੨. ਰਾਸ ਮੇਖ ਮਹੀਨਾ ਵੈਸਾਖ।

੩. ਰਾਸ ਬ੍ਰਿਖ ਮਹੀਨਾ ਜੇਠ।

੪. ਰਾਸ ਮਿਥਨ ਮਹੀਨਾ ਹਾੜ।

੫. ਰਾਸ ਕਰਕ ਮਹੀਨਾ ਸਾਵਣ।

੬. ਰਾਸ ਸਿੰਘ ਮਹੀਨਾ ਭਾਦਰੋਂ।

੭. ਰਾਸ ਕੰਨਯਾ ਮਹੀਨਾ ਅੱਸੂ।

੮. ਰਾਸ ਤੁਲਾ ਮਹੀਨਾ ਕਤਕ।

੯. ਰਾਸ ਬ੍ਰਿਸਚਕ ਮਹੀਨਾ ਮਘਰ।

੧੦. ਰਾਸ ਧਨ ਮਹੀਨਾ ਪੋਹ।

੧੧. ਰਾਸ ਮਕਰ ਮਹੀਨਾ ਮਾਘ।

੧੨. ਰਾਸ ਕੁੰਭ ਮਹੀਨਾ ਫਗਣ।

ਬਾਰਹ ਮਾਹਾ ਮਾਂਝ ਸੌਖੇ ਭਾਵ ਅਤੇ ਸੌਖੇ ਅਰਥਾਂ ਕਰਕੇ ਬਹੁਤ ਪ੍ਰਚੱਲਤ ਹੈ। ਸੰਕ੍ਰਾਂਤ ਨੂੰ ਇਹੀ ਪੜ੍ਹਿਆ ਜਾਂਦਾ ਹੈ। ਇਸ ਕਰਕੇ ਇਸ ਪੁਸਤਕ ਵਿਚ ਇਸਨੂੰ ਹੀ ਮੁਖ ਰਖਿਆ ਗਿਆ ਹੈ। ਸਾਖੀਆਂ, ਪ੍ਰਮਾਣ ਅਤੇ ਵਿਆਖਿਆ ਆਦਿਕ ਵੀ ਇਸ ਨਾਲ ਹੀ ਸਬੰਧਤ ਕੀਤੀਆਂ ਗਈਆਂ ਹਨ।

ਦੂਜਾ ਬਾਰਹ ਮਾਹਾ ਤੁਖਾਰੀ ਬਹੁਤ ਕਠਨ ਭਾਵ ਦੀ ਸ਼ਬਦਾਵਲੀ ਵਿਚ ਹੋਣ ਕਰਕੇ ਇਤਨਾ ਪ੍ਰਚੱਲਤ ਨਹੀਂ ਹੈ। ਇਸਨੂੰ

ਗੁਰੂ ਨਾਨਕ ਦੇਵ ਜੀ ਨੇ ਕੁਲ ਸੰਸਾਰ ਦੀਆਂ ਚਾਰ ਪਦ ਯਾਤਰਾ ਉਪਰੰਤ ਕਰਤਾਰਪੁਰ ਨਿਵਾਸ ਕਰਕੇ ਉਚਾਰਨ ਕੀਤਾ ਸੀ। ਇਹ ਅੰਤਰ-ਮੁਖੀ ਵੈਰਾਗ ਮਈ ਗੂੜ੍ਹ ਭਾਵਾਂ ਨਾਲ ਭਰਪੂਰ ਹੈ। ਇਸਦੇ ਅੰਤਰ-ਮੁਖੀ ਅਤੇ ਬਾਹਰ-ਮੁਖੀ ਦੋਵੇਂ ਅਰਥ-ਭਾਵੇਂ ਵਿਸਥਾਰ ਨਾਲ ਲਿਖੇ ਜਾਣ ਤਾਂ ਇਹ ਬਾਰਹ ਮਾਹਾ ਮਾਂਝ ਰਾਗ ਨਾਲੋਂ ਵੀ ਵਿਸਥਾਰ ਵਾਲੇ ਹਨ ਜਿਸ ਨਾਲ ਪੁਸਤਕ ਦਾ ਅਕਾਰ ਵੱਡਾ ਹੋ ਜਾਂਦਾ ਹੈ। ਇਸ ਕਰਕੇ ਬਾਰਹ ਮਾਹਾ ਤੁਖਾਰੀ ਦੇ ਤੁਕ-ਅਰਥ ਬੜੇ ਸੌਖੇ ਕਰਕੇ ਅਤੇ ਲੋੜ ਅਨੁਸਾਰ ਅੰਦਰੂਨੀ ਭਾਵ ਵੀ ਦੱਸੇ ਗਏ ਹਨ। ਪਾਠਕਾਂ ਦੀ ਸੁਖੈਨਤਾ ਵਾਸਤੇ ਹਰ ਇਕ ਮਹੀਨੇ ਦੇ ਤੁਕ ਅਰਥਾਂ ਪਿਛੋਂ ਉਸ ਦੇ ਕਠਨ ਪਦਾਂ ਦੇ ਅਰਥ ਦੇ ਦਿੱਤੇ ਹਨ। ਇਸ ਨਾਲ ਪਾਠਕਾਂ ਨੂੰ ਤੁਕ ਅਰਥ ਸਮਝਣ ਵਿਚ ਬਹੁਤ ਸੌਖ ਹੋ ਜਾਵੇਗਾ।

ਇਨ੍ਹਾਂ ਦੋਹਾਂ ਬਾਰਹ ਮਾਹਾ ਦੇ ਪਰਸਪਰ ਵਿਚਾਰ ਕਰਨ ਤੋਂ ਪਤਾ ਲੱਗਦਾ ਹੈ ਕਿ ਦੋਹਾਂ ਵਿਚ ਅਲੰਕਾਰ ਭਾਵੇਂ ਵੱਖ ਵੱਖ ਹਨ ਪਰ ਰੂਪਕ ਇਕੋ ਹੈ।

ਬਾਰਹ ਮਾਹਾ ਮਾਂਝ ਵਿਚ ਅਲੰਕਾਰ ਸਾਧਾਰਨ ਮਿਲਾਪ ਦੀ ਇੱਛਾ ਪ੍ਰਗਟ ਕਰਦਾ ਹੈ ਪ੍ਰੰਤੂ ਬਾਰਹ ਮਾਹਾ ਤੁਖਾਰੀ ਵਿਚ ਇੱਛਾ ਤੀਬਰ ਵੈਰਾਗ ਦੀ ਤੜਪ ਪ੍ਰਗਟ ਕਰਦੀ ਹੈ।

ਸਿਧੇ ਸ਼ਬਦਾਂ ਵਿਚ ਇਸਨੂੰ ਇਉਂ ਕਿਹਾ ਜਾ ਸਕਦਾ ਹੈ ਕਿ ਦੋਹਾਂ ਵਿਚ ਮੂਲ ਗਲ (ਪ੍ਰੀਤਮ ਨੂੰ ਮਿਲਣਾ) ਇਕੋ ਹੈ, ਜਿਸ ਨੂੰ ਦੋ ਵੱਖ ਵੱਖ ਢੰਗਾਂ (ਅਲੰਕਾਰਕ ਭਾਵਾਂ) ਨਾਲ ਕਥਨ ਕੀਤਾ ਗਿਆ ਹੈ।

ਇਸ ਵਿਚ ਤੁਕ ਤੁਕ ਦਾ ਅਰਥ, ਉਸਦੀ ਵਿਆਖਿਆ ਪ੍ਰਮਾਣ ਅਤੇ ਸਿਖਿਆਦਾਇਕ ਸਾਖੀਆਂ ਦਾ ਸੰਮੇਲਨ ਹੋਣ ਕਰਕੇ ਹਰ ਇਕ ਪ੍ਰਾਣੀ ਦੀ, ਜੋ ਇਸਨੂੰ ਸ਼ਰਧਾ ਨਾਲ ਪੜ੍ਹੇ, ਸੁਣੇ ਤੇ ਵੀਚਾਰੇ ਸਰੋਵਰ ਦੇ

ਜਲ ਵਤ ਉਸਦੇ ਮਨ ਅਤੇ ਤਨ ਦੀ ਮੈਲ ਉਤਾਰਣ ਨੂੰ ਸਮਰੱਥ ਹੈ, ਇਸ ਕਰਕੇ ਇਸ ਦਾ ਨਾਮ **ਕਥਾ ਸਰੋਵਰ** ਹੈ।

ਬਾਰਹ ਮਾਹਾ ਮਾਂਝ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੩ ਤੋਂ ਅਤੇ ਤੁਖਾਰੀ, ਪੰਨਾ ੧੧੦੭ ਤੋਂ ਆਰੰਭ ਹੁੰਦੇ ਹਨ।

ਦਾਸ — ਤੇਜਾ ਸਿੰਘ ਸੋਢੀ

ਅੰਮ੍ਰਿਤਸਰ
ਮਿਤੀ ਜਨਵਰੀ ੧੯੭੮

# ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪

(ਪੰਨਾ ੧੩੩)

# ੧ੴ ਸਤਿਗੁਰ ਪ੍ਰਸਾਦਿ॥

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਵੀਚਾਰ ਕਰਨ ਤੋਂ ਪਤਾ ਲੱਗਦਾ ਹੈ ਕਿ ਸਤਿਗੁਰੂ ਜੀ ਨੇ ਹਰੇਕ ਮੁਖੀ ਬਾਣੀ ਦੇ ਆਦਿ ਅਤੇ ਅੰਤ ਮੰਗਲਮਈ ਸਲੋਕ ਉਪਕ੍ਰਮ ਤੇ ਉਪਸੰਹਾਰ ਦੇ ਰੂਪ ਵਿਚ ਉਚਾਰਣ ਕੀਤੇ ਹਨ, ਜੋ ਉਸ ਬਾਣੀ ਦੇ ਮੁਖ ਮੰਤਵ ਤਥਾ ਉਦੇਸ਼ ਦੇ ਸੂਚਕ ਹਨ। ਇਹ ਬਾਰਹਮਾਹਾ ਮਾਂਝ ਦੇ ਆਰੰਭ ਵਿਚ ਪਹਿਲਾ ਸਲੋਕ-'ਕਿਰਤਿ ਕਰਮ ਕੇ ਵੀਛੁੜੇ'-ਬੇਨਤੀ ਮਈ ਉਪਕ੍ਰਮ ਮੰਗਲ ਹੈ।

ਮੰਗਲ ਤਿੰਨ ਪ੍ਰਕਾਰ ਦੇ ਹੁੰਦੇ ਹਨ।

੧. ਵਸਤੂ ਨਿਰਦੇਸ਼ ਮੰਗਲ-ਜੋ ਪ੍ਰਮਾਤਮਾ ਦੇ ਸਰੂਪ ਲੱਖਣ ਦਾ ਵਰਨਣ ਕਰੇ, ਜੈਸਾ ਕਿ ਜਾਪੁ ਸਾਹਿਬ ਦੇ ਆਰੰਭ ਵਿਚ 'ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥' ਅਤੇ ਜਪੁ ਜੀ ਸਾਹਿਬ ਦੇ ਆਦਿ-'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ'॥

੨. ਨਮਸ਼ਕਾਰ ਮੰਗਲ-ਜੋ ਮਨ ਦੀ ਮੰਗ ਪ੍ਰਾਰਥਨਾਂ ਦੇ ਰੂਪ ਵਿਚ ਹੋਵੇ, ਜੈਸਾ ਕਿ-'ਡੰਡਉਤਿ ਬੰਦਨ ਅਨਿਕ ਬਾਰ'॥ ਸੁਖਮਨੀ ਸਾਹਿਬ ਦੇ ਬਹੁਤ ਸਾਰੇ ਸਲੋਕ ਨਮਸ਼ਕਾਰ ਮੰਗਲ ਹਨ।

੩. ਅਸ਼ੀਰਵਾਦ ਮੰਗਲ-ਜੋ ਕਾਰਜ ਸਿੱਧੀ ਵਾਸਤੇ ਅਸੀਸ ਦਾ ਵਰਦਾਨ ਹੋਵੇ। ਜੈਸਾ -

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥ (ਪੰਨਾ ੯੧)

ਤਥਾ-ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ॥ (ਪੰਨਾ ੩੨੦)

ਸੋ ਬਾਰਹਮਾਹਾ ਮਾਂਝ ਦਾ ਇਹ ਪਹਿਲਾ ਉਪਕ੍ਰਮ ਸਲੋਕ ਨਮਸ਼ਕਾਰ ਮੰਗਲ ਹੈ। ਇਸ ਵਿਚ ਬੇਨਤੀ ਹੈ ਕਿ-ਹੇ ਪ੍ਰਭੂ !

## ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥

ਹੇ ਰਾਮ ! ਸਰਬ ਵਿਆਪਕ ਪਰੀਪੂਰਨ ਪ੍ਰਮਾਤਮਾ ! ਕੀਤੇ ਹੋਏ ਕਰਮਾਂ ਕਰਕੇ ਵਿਛੜਿਆਂ ਹੋਇਆਂ ਨੂੰ ਕਿਰਪਾ ਕਰਕੇ ਆਪਣੇ ਨਾਲ ਮੇਲ ਲਵੋ।

ਭਾਵ ਅਰਥ-ਜੀਵ ਮਾਤ੍ਰ ਆਪਣੇ ਚੰਗੇ ਜਾਂ ਮੰਦੇ ਕਰਮਾਂ ਅਨੁਸਾਰ ਆਪਣੇ ਸਿਰਜਨਹਾਰ ਪ੍ਰਭੂ ਦੇ ਨੇੜੇ ਜਾਂ ਦੂਰ ਹੋ ਜਾਂਦਾ ਹੈ। ਯਥਾ-ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥

ਪ੍ਰਮਾਤਮਾ ਤੋਂ ਵਿਛੁੜਿਆ ਹੋਇਆ ਜੀਵ ੮੪ ਲੱਖ ਜੂਨਾਂ ਵਿਚ ਪੈ ਕੇ ਜਨਮ ਮਰਨ ਦੇ ਦੁਖ ਭੋਗਦਾ ਰਹਿੰਦਾ ਹੈ, ਪ੍ਰੰਤੂ ਪ੍ਰਮਾਤਮਾ ਨਾਲ ਮਿਲਕੇ ਜੀਵ 'ਮਿਟਿ ਗਏ ਗਵਨ ਪਾਏ ਬਿਸਰਾਮ' ਵਾਲੀ ਅਵਸਥਾ ਨੂੰ ਪ੍ਰਾਪਤ ਕਰਕੇ ਜਨਮ ਮਰਨ ਦੇ ਦੁਖਾਂ ਤੋਂ ਛੁਟਕਾਰਾ ਪਾ ਲੈਂਦਾ ਹੈ। ਬੇਨਤੀ ਕਰੋ ਕਿ, ਹੇ ਪਰੀਪੂਰਨ ਪ੍ਰਮਾਤਮਾ! ਸਾਡੇ ਕਰਮਾਂ ਦੀ ਗਿਣਤੀ ਨਾ ਕਰੋ ਅਤੇ ਦਇਆ ਦ੍ਰਿਸ਼ਟੀ ਕਰਕੇ ਸਾਨੂੰ ਆਪਣੇ ਨਾਲ ਮੇਲ ਲਵੋ।

ਯਥਾ-ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥
(ਪੰਨਾ ੨੬੧)

ਕਰਮ ਤਿੰਨ ਪ੍ਰਕਾਰ ਦੇ ਹੁੰਦੇ ਹਨ :-

ਪ੍ਰਾਰਬਧ-ਉਹ ਕਰਮ ਜਿਨ੍ਹਾਂ ਅਨੁਸਾਰ ਜੀਵ ਨੂੰ ਜ਼ਾਤ, ਉਮਰ ਤੇ ਭੋਗ (ਪਦਾਰਥ) ਮਿਲਦੇ ਹਨ।

ਕਿਰੇਮਨ-ਉਹ ਕਰਮ ਜੋ ਪੁਰਸ਼ ਜਨਮ ਪਾ ਕੇ ਮਰਨ ਪ੍ਰਯੰਤ ਕਰਦਾ ਹੈ ਅਤੇ ਅੱਗੇ ਜਾ ਕੇ ਉਨ੍ਹਾਂ ਦਾ ਫਲ ਪਾਉਂਦਾ ਹੈ।

ਸੰਚਤ-ਉਹ ਕਰਮ ਜੋ ਪ੍ਰਾਰਬਧ ਅਨੁਸਾਰ ਭੋਗੇ ਗਏ ਕਰਮਾਂ ਤੋਂ ਬਾਕੀ ਬਚ ਕੇ ਜੀਵ ਦੇ ਲੇਖੇ ਵਿਚ ਜਮ੍ਹਾਂ ਹੋ ਜਾਂਦੇ ਹਨ।

## ਚਾਰਿ ਕੁੰਟ ਦਹ ਦਿਸ ਭ੍ਰਮੇ
## ਥਕਿ ਆਏ ਪ੍ਰਭ ਕੀ ਸਾਮ॥

*ਚਾਰਿ ਕੁੰਟ*-(ਚਾਰੇ ਪਾਸੇ-ਪੂਰਬ, ਪੱਛਮ, ਉੱਤਰ ਦੱਖਣ)

*ਦਸਾਂ ਦਿਸ਼ਾਂ*-(ਚਾਰ ਪਾਸੇ, ਚਾਰ ਕੋਨਾਂ, ਅਕਾਸ਼ ਤੇ ਪਾਤਾਲ) ਚਾਰ ਕੋਨਾਂ ਇਹ ਹਨ-੧. ਈਸ਼ਾਨ (ਪੂਰਬ ਉਤਰ ਦੀ) ਕੋਨ। ੨. ਵਾਏਵੀ (ਉਤਰ ਪੱਛਮ ਦੀ) ਕੋਨ। ੩. ਨੈਰਤੀ (ਪੱਛਮ ਦੱਖਣ ਦੀ) ਕੋਨ। ੪. ਅਗਨਿ (ਦੱਖਣ ਪੂਰਬ ਦੀ) ਕੋਨ।

ਅਥਵਾ-ਚਾਰਿ ਕੁੰਟ-(ਚਾਰ ਖਾਣੀਆਂ-ਅੰਡਜ, ਜੇਰਜ, ਸੇਤਜ, ਉਤਭੁਜ)

ਅਰਥ-ਚਾਰ ਦਿਸ਼ਾਂ ਤੋਂ ਲੈ ਕੇ ਦਸਾਂ ਦਿਸ਼ਾਂ ਵਿਚ ਅਥਵਾ ਚਾਰ ਖਾਣੀਆਂ ਤੇ ਦਸਾਂ ਦਿਸ਼ਾਂ ਵਿਚ ਭੌਂ ਕੇ ਅਤੇ ਥੱਕ ਕੇ ਪ੍ਰਭੂ ਜੀ ਦੀ ਸ਼ਰਨ ਵਿਚ ਆਏ ਹਾਂ।

ਵਿਆਖਿਆ-੮੪ ਲਖ ਜੂਨਾਂ ਦੇ ਗੇੜ ਤੋਂ ਜੀਵ ਦਾ ਛੁਟਕਾਰਾ ਮਨੁੱਖਾ ਜਨਮ ਧਾਰਕੇ ਪ੍ਰਮਾਤਮਾ ਦੇ ਨਾਮ ਸਿਮਰਨ ਕਰਕੇ ਹੀ ਕਥਨ ਕੀਤਾ ਹੈ। ਨਾਮ ਸਿਮਰਨ ਤੋਂ ਬਿਨਾਂ ਮਨੁਖਾ ਜਨਮ ਇਸ ਤਰ੍ਹਾਂ ਨਿਸਫਲ ਹੁੰਦਾ ਹੈ, ਜਿਵੇਂ ਅਗਲੀਆਂ ਤੁਕਾਂ ਵਿਚ ਦਸਿਆ ਹੈ।

"ਥਕਿ ਆਏ ਪ੍ਰਭ ਕੀ ਸਾਮ॥'

# ੧. ਸਾਖੀ ਭੱਟਾਂ ਦੀ

ਜੈਸਾ ਕਿ ਭੱਟਾਂ ਨੇ ਆਪਣੇ ਮਨ ਦੀ ਸ਼ਾਂਤੀ ਪ੍ਰਾਪਤ ਕਰਨ ਵਾਸਤੇ ਸਾਰੇ ਭਾਰਤ ਵਰਸ਼ ਦਾ ਚੱਕਰ ਲਾਇਆ, ਪਰ ਉਨ੍ਹਾਂ ਨੂੰ ਕੋਈ ਐਸਾ ਬ੍ਰਹਮ ਸਰੋਤ੍ਰੀ, ਬ੍ਰਹਮ ਨੇਸ਼ਟੀ ਮਹਾਂ ਪੁਰਖ ਨਾ ਮਿਲਿਆ ਜੋ ਉਨ੍ਹਾਂ ਦੇ ਭਰਮ ਭੇਦ ਦੇ ਅਗਿਆਨ ਨੂੰ ਦੂਰ ਕਰਕੇ 'ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ' ਵਾਲੀ ਅਵਸਥਾ ਦਾ ਗਿਆਨ ਕਰਾ ਦੇਵੇ। ਉਨ੍ਹਾਂ ਨੇ ਆਪਣੀ ਪੂਰਨ ਪੁਰਖ ਦੇ ਮਿਲਾਪ ਦੀ ਢੂੰਡ ਜਾਰੀ ਰਖੀ ਜਿਥੇ ਕਿਸੇ ਮਹਾਂ ਪੁਰਖ ਦੀ ਦੱਸ ਪਵੇ ਓਥੇ ਹੀ ਪੁੱਜਕੇ ਮਨ ਦੀ ਸ਼ਾਂਤੀ ਦੀ ਪ੍ਰਾਪਤੀ ਦਾ ਯਤਨ ਕਰਦੇ ਪਰ ਕਿਤੋਂ ਪੂਰਨ ਸਫਲਤਾ ਪ੍ਰਾਪਤ ਨਾ ਹੋਈ। ਏਸੇ ਯਤਨ ਵਿਚ ਉਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਿਰਾਜਮਾਨ ਹੋਣਾ, ਅਤੇ ਆਪ ਜੀ ਦਾ ਅੰਮ੍ਰਿਤਸਰ ਜੀ ਵਿਖੇ ਇਕ ਧਰਮ ਸ਼ਾਸਤ੍ਰ ਦੀ ਰਚਨਾਂ ਕਰਨ ਦਾ ਪਤਾ ਲੱਗਾ।

ਆਪ ਜੀ ਦੀ ਪ੍ਰਭਤਾ ਦੀਆਂ ਗੱਲਾਂ ਸੁਣ ਕੇ ਭੱਟ ਸਤਿਗੁਰੂ ਜੀ ਦੇ ਦਰਸ਼ਨ ਪਰਸਨ ਅਤੇ ਉਹ ਵਸਤੂ ਪ੍ਰਾਪਤ ਕਰਨ ਲਈ, ਜਿਸ ਦੇ ਉਹ ਲੰਮੇ ਸਮੇਂ ਤੋਂ ਇੱਛਾਵਾਨ ਸਨ, ਅੰਮ੍ਰਿਤਸਰ ਪਹੁੰਚ ਗਏ, ਇਸ ਵਸਤੂ ਦੀ ਪ੍ਰਾਪਤੀ ਕਰਕੇ ਉਨ੍ਹਾਂ ਦੇ ਮੁਖੀ ਭੱਟ ਭਿੱਖਾ ਨੇ ਆਪਣੇ ਮਨ ਦੀ ਸ਼ਾਂਤ ਹੋਈ ਅਵਸਥਾ ਦਾ ਇਸ ਤਰ੍ਹਾਂ ਵਰਨਨ ਕੀਤਾ:-

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥
ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ॥

ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥ ੨॥ ੨੦॥

(ਪੰਨਾ ੧੩੯੫)

ਗੁਰੂ ਸਾਹਿਬ ਦੇ ਦਰਸ਼ਨ ਕਰਕੇ ਭੱਟ ਇਤਨੇ ਪਸੀਜ ਗਏ ਕਿ ਉਨ੍ਹਾਂ ਨੇ ਪੰਜਾਂ ਗੁਰੂ ਸਾਹਿਬਾਂ ਦੀ ਉਪਮਾਂ ਵਿਚ ੧੨੨ ਸਵੱਈਏ ਉਚਾਰਨ ਕੀਤੇ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ ਅਤੇ ਇਕ ਸ਼ਰਧਾਲੂ ਦੀ ਸ਼ਰਧਾ ਅਤੇ ਪ੍ਰੇਮ ਦੀ ਝਲਕ ਦਾ ਨਮੂਨਾ ਹਨ।

## ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥

ਦੁੱਧ ਦੇਣ ਤੋਂ ਬਿਨਾਂ ਗਊ ਹੋਰ ਕਿਸੇ ਕੰਮ ਨਹੀਂ ਆਉਂਦੀ।

ਭਾਵ ਅਰਥ-ਗਊ ਨਾ ਹਲ ਜੋਤਨ ਦੇ, ਨਾ ਖੂਹ ਗੇੜਨ ਦੇ, ਨਾ ਭਾਰ ਢੋਣ ਆਦਿਕ ਦੇ ਕੰਮ ਆਉਂਦੀ ਹੈ। ਇਸਦੀ ਸਫਲਤਾ ਕੇਵਲ ਦੁੱਧ ਦੇਣ ਕਰਕੇ ਹੈ। ਦੁੱਧ ਤੋਂ ਬਿਨਾਂ ਗਊ ਨਿਸਫਲ ਹੈ। ਏਸੇ ਤਰ੍ਹਾਂ ਮਨੁੱਖਾ ਦੇਹੀ ਨਾਮ ਤੋਂ ਬਿਨਾਂ ਨਿਸਫਲ ਹੈ, ਇਸ ਦੀ ਸਫਲਤਾ ਕੇਵਲ ਨਾਮ ਜਪਣ ਕਰਕੇ ਹੀ ਹੈ।

ਯਥਾ-ਨਾਮ ਬਿਨਾ ਜੇਤਾ ਬਿਉਹਾਰੁ॥

ਜਿਉ ਮਿਰਤਕ ਮਿਥਿਆ ਸੀਗਾਰੁ॥

(ਪੰਨਾ ੨੪੦, ਗੁ: ਗ੍ਰੰ: ਸਾ:)

## ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥

ਪਾਣੀ ਤੋਂ ਬਿਨਾਂ ਖੇਤੀ ਸੁੱਕ ਜਾਂਦੀ ਹੈ ਅਤੇ ਉਸ ਤੋਂ ਪੈਸੇ ਪ੍ਰਾਪਤ ਨਹੀਂ ਹੁੰਦੇ।

ਵਿਆਖਿਆ-ਖੇਤੀ ਪਾਣੀ ਨਾਲ ਹਰੀ ਭਰੀ ਹੋ ਕੇ ਵਧਦੀ ਫੁਲਦੀ ਹੈ ਅਤੇ ਉਸਦੇ ਅਨਾਜ ਨੂੰ ਵੇਚ ਕੇ ਜ਼ਿਮੀਂਦਾਰ ਨੂੰ ਪੈਸਿਆਂ ਦੀ ਪ੍ਰਾਪਤੀ ਹੁੰਦੀ ਹੈ। ਪਰ ਜੇਕਰ ਖੇਤੀ ਨੂੰ ਪਾਣੀ ਨਾ ਮਿਲੇ ਤਾਂ ਉਹ

ਸੁੱਕ ਜਾਂਦੀ ਹੈ, ਫਿਰ ਉਸਨੂੰ ਨਾ ਕੋਈ ਅਨਾਜ ਅਤੇ ਨਾ ਕੋਈ ਫਲ ਲੱਗਦਾ ਹੈ, ਜਿਸ ਕਰਕੇ ਉਸ ਤੋਂ ਜ਼ਿਮੀਂਦਾਰ ਨੂੰ ਪੈਸਿਆਂ ਦੀ ਪ੍ਰਾਪਤੀ ਨਹੀਂ ਹੁੰਦੀ। ਏਸੇ ਤਰ੍ਹਾਂ ਪ੍ਰਮਾਤਮਾ ਦੇ ਨਾਮ ਰੂਪੀ ਜਲ ਤੋਂ ਬਿਨਾਂ ਇਸ ਜੀਵ ਦੀ ਸ਼ੁਭ ਗੁਣਾਂ ਦੀ ਖੇਤੀ ਸੁੱਕ ਜਾਂਦੀ ਹੈ ਅਤੇ ਫਿਰ ਸੁਖ ਰੂਪੀ ਪੈਸਿਆਂ ਦੀ ਪ੍ਰਾਪਤੀ ਨਹੀਂ ਹੁੰਦੀ।

ਯਥਾ-ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ॥ ਹਰਿ
ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ॥ ੧॥
(ਪੰ: ੨੮੮)

# ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥

ਹੇ ਸੱਜਣ-(ਗੁਰਮੁਖ ਭਾਈ) ! ਜੇਕਰ ਹਰੀ ਪਤੀ ਨੂੰ ਨਾ ਮਿਲੀਏ (ਪ੍ਰਾਪਤ ਕਰੀਏ) ਤਾਂ ਸੁਖ ਕਿਥੇ ਪਾਈਦਾ ਹੈ? ਭਾਵ ਹੈ ਕਿ ਪਤੀ ਪ੍ਰਮਾਤਮਾ ਦੇ ਮੇਲ ਮਿਲਾਪ ਤੋਂ ਬਿਨਾਂ ਜੀਵ ਰੂਪੀ ਇਸਤ੍ਰੀ ਨੂੰ ਸ਼ਾਂਤੀ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ।

ਭਾਵ ਅਰਥ-ਜਿਸ ਤਰ੍ਹਾਂ ਦੁੱਧ ਤੋਂ ਬਿਨਾਂ ਗਊ ਹੋਰ ਕਿਸੇ ਕੰਮ ਨਹੀਂ ਆਉਂਦੀ, ਪਾਣੀ ਤੋਂ ਬਿਨਾਂ ਖੇਤੀ ਸੁੱਕ ਜਾਂਦੀ ਹੈ ਤੇ ਪੈਸੇ ਨਹੀਂ ਵੱਟੇ ਜਾਂਦੇ, ਏਸੇ ਤਰ੍ਹਾਂ ਪ੍ਰਮਾਤਮਾ ਪਤੀ ਦੇ ਮੇਲ ਮਿਲਾਪ ਤੋਂ ਬਿਨਾਂ ਇਸਤ੍ਰੀ ਰੂਪੀ ਪੁਰਸ਼ ਨੂੰ ਕਿਤੇ ਵੀ ਆਤਮ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ।

ਯਥਾ-ਪਿਰਹਿ ਬਿਹੂਨ ਕਤਹਿ ਸੁਖੁ ਪਾਏ॥ (ਪੰਨਾ ੭੯੪)

# ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥

ਜਿਸ ਘਰ ਵਿਚ ਹਰੀ ਪਤੀ (ਪ੍ਰਗਟ ਨਹੀਂ ਹੁੰਦਾ) ਚਰਨ ਨਹੀਂ

ਪਾਉਂਦਾ ਉਹ ਨਗਰ ਤੇ ਪਿੰਡ ਸਭ ਭੜਭੂੰਜੇ ਦੇ ਭੱਠ ਵਰਗੇ ਹਨ।

ਭਾਵ ਅਰਥ-ਪਤੀ ਤੋਂ ਬਿਨਾਂ ਇਸਤ੍ਰੀ ਨੂੰ ਘਰ ਬਾਹਰ ਸਭ ਸੁੰਞੇਂ ਤੇ ਡਰਾਉਣੇ ਲੱਗਦੇ ਹਨ। ਉਹ ਵਿਛੋੜੇ ਦੇ ਦੁੱਖ ਵਿਚ ਤਪਦੀ ਰਹਿੰਦੀ ਹੈ।

ਏਸੇ ਤਰ੍ਹਾਂ ਜਿਸ ਜੀਵ ਰੂਪੀ ਇਸਤਰੀ ਦੇ ਹਿਰਦੇ ਵਿਚ ਪ੍ਰਮਾਤਮਾ ਸਾਖਯਾਤ ਨਹੀਂ ਹੁੰਦਾ, ਉਹ ਲੱਖਾਂ ਤੇ ਹਜ਼ਾਰਾਂ ਪਦਾਰਥਾਂ ਦੇ ਹੁੰਦਿਆਂ ਵੀ ਬਿਰਹੋਂ ਅਗਨੀ ਨਾਲ ਤਪਦੀ ਰਹਿੰਦੀ ਹੈ।

ਯਥਾ-ਅਨਦਿਨੁ ਜਲਦੀ ਫਿਰੈ ਦਿਨੁ ਰਾਤੀ
ਬਿਨੁ ਪਿਰ ਬਹੁ ਦੁਖੁ ਪਾਵਣਿਆ॥ ੨॥ (ਪੰਨਾ ੧੧੨)

ਤਥਾ-ਮੋਹਨ ਨੀਦ ਨ ਆਵੈ ਹਾਵੈ
ਹਾਰ ਕਜਰ ਬਸਤ੍ਰ ਅਭਰਨ ਕੀਨੇ॥
ਉਡੀਨੀ ਉਡੀਨੀ ਉਡੀਨੀ॥
ਕਬ ਘਰਿ ਆਵੈ ਰੀ॥ ੧॥ ਰਹਾਉ॥ (ਪੰਨਾ ੮੩੦)

## ਸੂਬ ਸੀਗਾਰ ਤੰਬੋਲ ਰਸ
## ਸਣੁ ਦੇਹੀ ਸਭ ਖਾਮ॥

ਸਰੀਰ ਦੇ ਸਾਰੇ ਸ਼ਿੰਗਾਰ, ਅਤੇ ਪਾਨਾਂ ਦੇ ਰਸ ਚੂਸਣੇ ਸੁੰਦਰ ਦੇਹੀ ਸਹਿਤ ਸਭ ਝੂਠੇ ਹਨ।

ਭਾਵ ਅਰਥ-ਪਤੀ ਦੀ ਹਾਜ਼ਰੀ ਤੋਂ ਬਿਨਾਂ ਇਸਤ੍ਰੀ ਦਾ ਸੁੰਦਰ ਸਰੀਰ ਉਸਦੇ ਸਾਰੇ ਹਾਰ ਸ਼ਿੰਗਾਰ ਤੇ ਹਾਵ ਭਾਵ ਸਭ ਨਿਸਫਲ ਹਨ। ਜੈਸਾ ਕਿ-

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥

ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥ ੩॥

(ਪੰਨਾ ੧੩੬੧)

ਤਥਾ-ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ॥

ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ॥

(ਪੰਨਾ ੧੩੬੨)

## ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥

ਮਾਲਕ ਪ੍ਰਮਾਤਮਾ ਪਤੀ ਤੋਂ ਬਿਨਾਂ ਇਸਤ੍ਰੀ ਦੇ ਮਿੱਤਰ ਸੱਜਣ ਸਭ ਜਮ ਰੂਪ ਦੁਖਦਾਈ ਹਨ।

ਭਾਵ ਅਰਥ-ਜਿਨ੍ਹਾਂ ਦਾ ਆਪਣਾ ਮਾਲਕ ਨਹੀਂ ਹੈ, ਅਥਵਾ ਜੋ ਮਾਲਕ ਤੋਂ ਬਿਨਾਂ ਹਨ, ਉਹਨਾਂ ਦੇ ਜਿਤਨੇ ਵੀ ਸੱਜਣ ਮਿੱਤਰ ਹਨ ਉਹ ਸਭ (ਜਮ) ਦੁਖ ਦਾ ਕਾਰਨ ਹਨ- ਕਿਉਂਕਿ ਸਿਰ ਉਤੇ ਪਤੀ ਦੇ ਸਾਏ ਤੋਂ ਬਿਨਾਂ ਇਸਤ੍ਰੀ ਦਾ ਸਭ ਕੋਈ ਵੈਰੀ ਹੁੰਦਾ ਹੈ।

ਯਥਾ-ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥

(ਪੰਨਾ ੪੧੭)

ਤਥਾ-ਏਕ ਸੁ ਕੰਤੈ ਬਾਹਰੀ ਕੋਇ ਨ ਪੁਛੈ ਮੇਰੀ ਵਾਤ ਜੀਉ॥

## ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥

ਸਤਿਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਕ੍ਰਿਪਾ ਕਰਕੇ ਮੈਨੂੰ ਆਪਣਾ ਨਾਮ ਦਿਓ।

ਭਾਵ ਅਰਥ-ਪਿੱਛੇ ਦੱਸ ਆਏ ਹਨ ਕਿ ਪਤੀ ਪ੍ਰਮਾਤਮਾ ਤਥਾ ਉਸਦੇ ਨਾਮ ਤੋਂ ਬਿਨਾਂ ਹੋਰ ਕੋਈ ਪਦਾਰਥ ਅਥਵਾ ਸੰਬੰਧੀ ਸਹਾਈ ਨਹੀਂ ਹੁੰਦਾ। ਇਸ ਕਰਕੇ ਨਾਮ ਦੀ ਦਾਤ ਹੀ ਮੰਗਦੇ ਹਨ, ਲੋੜ

ਪਰਲੋਕ ਸਹਾਈ ਹੁੰਦਾ ਹੈ।

ਯਥਾ-ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ੧॥

ਇਸ ਕਰਕੇ ਮਨੁਖਾ ਜਨਮ ਪਾ ਕੇ ਨਾਮ ਦਾਨ ਮੰਗਣਾ ਹੀ ਸਭ ਤੋਂ ਉੱਤਮ ਮੰਗ ਹੈ।

## ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥੧॥

ਹੇ (ਸੁਆਮੀ) ਗੁਰੂ ਜੀ ! ਸਾਨੂੰ ਹਰਿ ਪ੍ਰਭੂ ਨਾਲ ਮੇਲ ਦਿਓ ਜਿਸ ਦਾ ਸਰੂਪ ਅਸਥਾਨ ਸਦਾ ਸਥਿਰ ਹੈ।

ਭਾਵ ਅਰਥ-ਸੰਸਾਰ ਦੇ ਸਭ ਪਦਾਰਥ ਤੇ ਸਨਬੰਧੀ ਚਲਾਇਮਾਨ ਹਨ, ਇਕ ਪ੍ਰਮਾਤਮਾ ਹੀ ਕੇਵਲ ਸਥਿਰ ਹੈ, ਇਸ ਕਰਕੇ ਜੀਵ ਨੂੰ ਸਦਾ ਉਸਦਾ ਮਿਲਾਪ ਹੀ ਮੰਗਣਾ ਚਾਹੀਦਾ ਹੈ, ਜਿਸ ਨਾਲ ਮਿਲਕੇ ਫੇਰ ਵਿਛੋੜਾ ਨਹੀਂ ਹੁੰਦਾ -

ਯਥਾ-ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ॥
ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ॥
(ਪੰਨਾ ੧੦੯੭)

# ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ

(ਪੰਨਾ ੧੧੦੭)

## ੧ਓ ਸਤਿਗੁਰ ਪ੍ਰਸਾਦਿ॥

**ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥**

ਹੇ ਪ੍ਰਮਾਤਮਾ! ਤੂੰ ਸੁਣਨਾ ਕਰ, ਪਿਛਲੇ ਜਨਮਾਂ ਦੇ ਕੀਤੇ ਹੋਏ ਕੰਮਾਂ ਅਨੁਸਾਰ –

**ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥**

ਤੂੰ ਜੀਵਾਂ ਪ੍ਰਤੀ ਸੁਖ ਜਾਂ (ਸਹੰਮਾ) ਦੁੱਖ ਜੋ ਕੁਝ ਵੀ ਦੇਂਦਾ ਹੈਂ, ਉਹ ਭਲਾ ਹੈ। (ਇਸ ਨਾਲ ਜੀਵਾਂ ਦੇ ਕਰਮਾਂ ਦੀ ਗਤੀ ਹੁੰਦੀ ਹੈ)।

**ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ॥**

ਹੇ ਵਾਹਿਗੁਰੂ ! ਇਹ ਜੋ ਤੇਰੀ ਰਚਨਾ ਹੈ ਇਸ ਵਿਚ ਮੇਰੀ ਕੀ ਦਸ਼ਾ ਹੋਵੇਗੀ? ਤੇਰੇ ਤੋਂ ਬਿਨਾਂ ਮੇਰਾ ਜੀਊਣਾ ਇਕ ਘੜੀ ਵੀ ਕਠਨ ਹੈ।

**ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ॥**

ਪਤੀ ਤੋਂ ਬਿਨਾਂ ਮੇਰਾ ਦੁਖੀ ਦਾ ਕੋਈ ਮਿੱਤਰ ਨਹੀਂ ਹੈ ਇਹ ਕ੍ਰਿਪਾ ਕਰੋ ਕਿ ਗੁਰੂ ਦੁਆਰੇ ਮੈਂ ਤੇਰੇ ਨਾਮ ਅੰਮ੍ਰਿਤ ਨੂੰ ਪੀਵਾਂ।

**ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ॥**

ਜੀਵ ਨਿਰੰਕਾਰ ਦੀ ਰਚਨਾ ਵਿਚ ਰਚ (ਲੱਗ) ਰਹੇ ਹਨ, ਪ੍ਰੰਤੂ ਪ੍ਰਭੂ ਦੇ ਨਾਮ ਨੂੰ ਮਨ ਵਿਚ ਵਸਾਉਣਾ ਸਾਰੇ ਕਰਮਾਂ ਦਾ ਸ਼੍ਰੋਮਣੀ ਕਰਮ ਹੈ।

## ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਹੇ ਆਤਮ ਦੇਵ ਪ੍ਰਭੂ ! ਇਸਤ੍ਰੀ ਰੂਪ ਜਗਿਆਸੂ ਤੇਰਾ ਰਾਹ ਵੇਖ ਰਿਹਾ ਹੈ, ਤੂੰ ਉਸਦੀ ਬੇਨਤੀ ਨੂੰ ਸੁਣ।

ਕਠਨ ਪਦਾਂ ਦੇ ਅਰਥ

- ਰਾਗੁ ਮਾਂਝ-

ਕਿਰਤਿ ਕਰਮ=ਕੀਤੇ ਹੋਏ ਕੰਮ। ਸਾਮ=ਸ਼ਰਨ। ਸਾਖ=ਸ਼ਾਖਾਂ ਟਹਿਣੀਆਂ। ਦਾਮ=ਪੈਸੇ। ਨਾਹ=ਪਤੀ। ਕਤ=ਕਿਥੇ। ਤੰਬੋਲ ਰਸ=ਪਾਨਾਂ ਦੇ ਰਸ। ਸਣੁ=ਸਮੇਤ। ਖਾਮ=ਝੂਠੇ ਹਨ। ਜਾਮ=ਜਮ। ਧਾਮ=ਘਰ।

- ਰਾਗੁ ਤੁਖਾਰੀ -

ਕਿਰਤ ਕਰੰਮਾ=ਕੀਤੇ ਹੋਏ ਕਰਮ। ਪੁਰਬਿ=ਪਿਛਲੇ। ਸਹੰਮਾ=ਦੁਖ। ਗਤਿ=ਦਸ਼ਾ। ਦੁਹੇਲੀ=ਦੁਖੀ। ਕਰਮ ਸੁਕਰਮਾ=ਕਰਮਾਂ ਸਿਰ ਕਰਮ, ਸ਼੍ਰੋਮਣੀ ਕਰਮ। ਨਿਹਾਲੇ=ਵੇਖਦੀ। ਸਾਧਨ=ਇਸਤਰੀ (ਜਗਿਆਸੂ ਰੂਪੀ)

# ਮਹੀਨਾ ਚੇਤ

ਸੰਮਤ ਤਾਂ ਭਾਵੇਂ ਹੋਰ ਵੀ ਕਈ ਪ੍ਰਚੱਲਤ ਹਨ ਪਰ ਸਾਡੇ ਦੇਸ਼ ਵਿਚ ਬਿਕ੍ਰਮੀ ਸੰਮਤ (ਸਾਲ) ਹੀ ਬਹੁਤਾ ਪ੍ਰਚੱਲਤ ਹੈ। ਜੋ ਰਾਜਾ ਬਿਕ੍ਰਮਾਦਿੱਤ, ਉਜੈਨ ਦੇ ਰਾਜੇ ਦੇ ਨਾਮ ਨਾਲ ਚਲਦਾ ਹੈ। ਇਹ ਰਾਜਾ ਬੜਾ ਧਰਮਾਤਮਾ ਤੇ ਨਿਆਕਾਰੀ ਹੋਇਆ ਹੈ। ਇਸਦੇ ਰਾਜ ਵਿਚ ਪ੍ਰਜਾ ਬੜੀ ਸੁਖੀ ਅਤੇ ਪ੍ਰਫੁਲਤ ਸੀ। ਇਸਦੇ ਇਸ ਗੁਣ ਅਤੇ ਸੁਭਾਵ ਦੇ ਕਾਰਨ ਪਰਜਾ ਇਸਨੂੰ ਬੜਾ ਪਿਆਰ ਕਰਦੀ ਸੀ। ਇਸ ਪਿਆਰ ਦਾ ਸਦਕਾ ਲੋਕ ਇਸਦੇ ਸਮੇਂ ਨੂੰ ਮਹੀਨੇ ਅਤੇ ਫੇਰ ਸਾਲਾਂ ਦੀ ਗਿਣਤੀ ਕਰਕੇ ਯਾਦ ਰੱਖਣ ਲੱਗ ਪਏ। ਇਸ ਤਰ੍ਹਾਂ ਇਹ ਸੰਮਤ ਬਿਕ੍ਰਮੀ ਚਲ ਪਿਆ, ਜਿਸਦਾ ਅਜ ਕਲ ੨੦੨੯ਵਾਂ ਸਾਲ ਜਾ ਰਿਹਾ ਹੈ। ਇਹ ਸੰਮਤ ਚੇਤ ਮਹੀਨੇ ਤੋਂ ਆਰੰਭ ਹੁੰਦਾ ਹੈ, ਇਸ ਕਰਕੇ ਸਤਿਗੁਰੂ ਜੀ ਨੇ ਬਾਰਹ ਮਾਹਾ ਮਾਂਝ ਚੇਤ ਮਹੀਨੇ ਤੋਂ ਹੀ ਆਰੰਭ ਕੀਤਾ ਹੈ।

ਮੰਗਲਾਚਰਨ ਦੇ ਸਲੋਕ ਵਿਚ ਜੀਵ ਦੇ ਆਪਣੇ ਕਰਮਾਂ ਅਨੁਸਾਰ ਦੁਖ ਸੁਖ ਹੁੰਦੇ ਕਥਨ ਕੀਤੇ ਸਨ। ਚੇਤ ਮਹੀਨਾ ਗ੍ਰੰਥਾਂ ਨੇ ਪ੍ਰੇਮ ਦਾ ਵਾਚਕ ਕਥਨ ਕੀਤਾ ਹੈ। ਇਸ ਵਿਚ ਪ੍ਰੇਮ ਭਟਕਦਾ ਹੈ, ਬਨਾਸਪਤੀ ਦਾ ਹਰ ਇਕ ਪੱਤਾ ਖਿੜਦਾ ਤੇ ਫਲਦਾ ਫੁਲਦਾ ਹੈ। ਉਸਨੂੰ ਵੇਖ ਕੇ ਸਭ ਜੀਵ ਜੰਤ ਪ੍ਰਸੰਨ ਹੁੰਦੇ ਹਨ। ਪ੍ਰੰਤੂ ਐਸੇ ਵਾਯੂ ਮੰਡਲ ਦੇ ਹਾਵ ਭਾਵ ਨੂੰ ਅਨੁਭਵ ਕਰਕੇ ਇਸਤ੍ਰੀਆਂ ਆਪਣੇ ਪਤੀ ਅਤੇ ਜਗਿਆਸੂ ਪ੍ਰਮਾਤਮਾ ਦੇ ਵਿਛੋੜੇ ਕਰਕੇ ਦੁਖ ਅਨੁਭਵ ਕਰਦੇ ਹਨ, ਉਸ ਦੀ ਯਾਦ ਤੇ ਮਿਲਾਪ ਦਾ ਜੋ ਅਨੰਦ ਹੁੰਦਾ ਹੈ ਉਸਨੂੰ ਪ੍ਰਾਪਤ ਕਰਨ ਵਾਸਤੇ ਅਰਦਾਸਾਂ ਕਰਦੇ ਹਨ ਅਤੇ ਮੇਲਣਹਾਰ ਅਗੇ ਬੇਨਤੀਆਂ ਕਰਦੇ ਹਨ।

# ਮਹੀਨਾ ਚੇਤ-ਰਾਗੁ ਮਾਝ

## ਚੇਤਿ ਗੋਵਿੰਦੁ ਅਰਾਧੀਐ
## ਹੋਵੈ ਅਨੰਦੁ ਘਣਾ॥

ਚੇਤ ਦੇ ਮਹੀਨੇ (ਦੁਆਰਾ ਉਪਦੇਸ਼ ਹੈ ਕਿ) ਪ੍ਰਮਾਤਮਾ ਦਾ ਸਿਮਰਨ ਕਰਨ ਨਾਲ ਬਹੁਤ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

ਭਾਵ ਅਰਥ-ਚੇਤ ਦੇ ਮਹੀਨੇ ਵਿਚ ਬਹਾਰ ਦੇ ਖਿੜਨ ਨਾਲ ਜਿਸ ਤਰ੍ਹਾਂ ਸਾਰੇ ਜੜ੍ਹ ਜੰਗਮ, ਕੀਟ ਪਤੰਗਮ ਅਤੇ ਬਨਾਸਪਤੀ ਆਦਿਕ ਖਿੜਦੇ ਤੇ ਪ੍ਰਸੰਨ ਹੁੰਦੇ ਹਨ, ਏਸੇ ਤਰ੍ਹਾਂ ਆਪਣੇ ਮਾਲਕ ਦੀ ਯਾਦ ਨੂੰ ਸਦਾ ਆਪਣੇ ਹਿਰਦੇ ਵਿਚ ਰਖਣ ਕਰਕੇ ਇਸ ਖੇੜੇ ਵਾਲੀ ਬਹਾਰ ਦਾ ਅਨੰਦ ਪ੍ਰਾਪਤ ਹੁੰਦਾ ਹੈ ਅਤੇ ਪ੍ਰਾਣੀ ਮਾਤਰ ਅਨੰਦ ਸੁਖ ਨਾਲ ਖਿੜ ਜਾਂਦਾ ਹੈ।

ਆਪਣੇ ਪਿਆਰੇ ਦੀ ਯਾਦ ਨਾਲ ਉਸ ਦੇ ਪ੍ਰਤੱਖ ਸਰੂਪ ਦਾ ਹਿਰਦੇ ਵਿਚ ਪ੍ਰਕਾਸ਼ ਹੋ ਜਾਂਦਾ ਹੈ, ਜਿਸਦੀ ਹੋਂਦ ਨਾਲ ਹਿਰਦਾ ਖਿੜਿਆ ਰਹਿੰਦਾ ਹੈ।

ਯਥਾ-ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ॥
ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ॥

## ਸੰਤ ਜਨਾ ਮਿਲਿ ਪਾਈਐ
## ਰਸਨਾ ਨਾਮੁ ਭਣਾ॥

ਸੰਤ ਜਨਾਂ ਨਾਲ ਮਿਲਕੇ ਜੀਭ ਨਾਲ ਨਾਮ ਜਪਣਾ ਪ੍ਰਾਪਤ ਹੁੰਦਾ ਹੈ।

ਭਾਵ ਅਰਥ-ਉਪਰਲੀ ਤੁਕ ਵਿਚ ਫੁਰਮਾਇਆ ਸੀ ਕਿ ਪ੍ਰਮਾਤਮਾ ਦਾ ਨਾਮ ਜਪਣ ਕਰਕੇ ਬਹੁਤ ਅਨੰਦ ਹੁੰਦਾ ਹੈ ਹੁਣ ਇਸ

ਤੁਕ ਵਿਚ ਉਹ ਥਾਂ ਟਿਕਾਣਾ ਦਸਦੇ ਹਨ ਜਿਥੋਂ ਨਾਮ ਜਪਣਾ ਪ੍ਰਾਪਤ ਹੁੰਦਾ ਹੈ, ਸੋ ਉਹ ਥਾਂ ਸਾਧ ਸੰਗਤ ਦਸਦੇ ਹਨ। ਸਾਧ ਸੰਗਤ ਵਿਚ ਹੀ ਨਾਮ ਸੁਣਿਆਂ ਜਾਂਦਾ ਹੈ ਅਤੇ ਉਥੇ ਹੀ ਨਾਮੀ ਦੇ ਗੁਣ ਗਾਉਣੇ ਹੁੰਦੇ ਹਨ।

ਯਥਾ-ਪਾਰਬ੍ਰਹਮੁ ਸਾਧ ਰਿਦ ਬਸੈ॥

ਨਾਨਕ ਉਧਰੈ ਸਾਧ ਸੁਨਿ ਰਸੈ॥ ੬॥

ਸਾਧ ਕੈ ਸੰਗਿ ਸੁਨਉ ਹਰਿ ਨਾਉ॥

ਸਾਧ ਸੰਗਿ ਹਰਿ ਕੇ ਗੁਨ ਗਾਉ॥ (ਸੁਖਮਨੀ ਸਾਹਿਬ)

ਨਾਮੀ ਪ੍ਰਮਾਤਮਾ ਸਾਧ ਸੰਗਤ ਵਿਚ ਵੱਸਦਾ ਹੈ, ਸੰਗਤ ਵਿਚ ਮਿਲਕੇ ਉਸਦਾ ਨਾਮ ਜਪੀਏ ਅਤੇ ਗੁਣ ਗਾਈਏ।

## ੨. ਸਾਖੀ-ਨਾਰਦ ਮੁਨੀ ਦੀ

ਇਕ ਵਾਰ ਨਾਰਦ ਮੁਨੀ ਜੀ ਵਿਸ਼ਨੂੰ ਭਗਵਾਨ ਦੇ ਦਰਸ਼ਨ ਕਰਨ ਉਸਦੇ ਸੱਚਖੰਡ ਧਾਮ ਵਿਚ ਗਏ, ਪਰ ਵਿਸ਼ਨੂੰ ਜੀ ਉਥੇ ਨਾ ਮਿਲੇ। ਮੁਨੀ ਜੀ ਨੇ ਆਪਣੇ ਵੀਚਾਰ ਅਨੁਸਾਰ ਹੋਰ ਵੀ ਕਈ ਅਸਥਾਨਾਂ ਤੇ ਪੁਰੀਆਂ ਵਿਚ ਭਗਵਾਨ ਜੀ ਨੂੰ ਢੂੰਡਿਆ ਪਰ ਆਪ ਜੀ ਦਾ ਕੋਈ ਪਤਾ ਨਾ ਮਿਲਿਆ। ਨਾਰਦ ਜੀ ਨਿਰਾਸ਼ ਹੋ ਕੇ ਵਾਪਸ ਮੁੜ ਆਏ।

ਕੁਝ ਦਿਨਾਂ ਉਪਰੰਤ ਜਦ ਨਾਰਦ ਜੀ ਫੇਰ ਦਰਸ਼ਨ ਕਰਨ ਗਏ ਤਾਂ ਮੁਨੀ ਜੀ ਨੇ ਆਪ ਜੀ ਨੂੰ ਉਲ੍ਹਾਮਾ ਦਿੱਤਾ ਕਿ ਉਸ ਦਿਨ ਮੈਂ ਤੁਹਾਡੀਆਂ ਸਾਰੀਆਂ ਪੁਰੀਆਂ ਤੇ ਅਸਥਾਨਾਂ ਵਿਚ ਭਾਲ ਕੀਤੀ ਪਰ ਤੁਸੀਂ ਕਿਤੇ ਵੀ ਨਾ ਮਿਲੇ, ਕਿੱਥੇ ਗਏ ਹੋਏ ਸੀ? ਕ੍ਰਿਪਾ ਕਰਕੇ ਅੱਗੇ ਵਾਸਤੇ ਦੱਸ ਛਡੋ ਕਿ ਜੇ ਕਿਸੇ ਜ਼ਰੂਰੀ ਕੰਮ ਵਾਸਤੇ ਤੁਹਾਨੂੰ ਮਿਲਣਾ ਹੋਵੇ, ਤਥਾ-ਦਰਸ਼ਨ ਕਰਨੇ ਹੋਣ ਤਾਂ ਆਪ ਜੀ ਨੂੰ ਕਿੱਥੇ ਮਿਲਣਾ ਕਰੀਏ? ਆਪਣਾ ਪੱਕਾ ਟਿਕਾਣਾ ਦੱਸਣ ਦੀ ਕ੍ਰਿਪਾ ਕਰੋ।

ਨਾਰਦ ਜੀ ਤੋਂ ਇਸ ਤਰ੍ਹਾਂ ਪ੍ਰੇਮ ਦੇ ਬਚਨ ਸੁਣਕੇ ਵਿਸ਼ਨੂੰ ਜੀ ਨੇ ਕਿਹਾ-ਮੁਨੀ ਜੀ ਅੱਗੇ ਤੋਂ ਜਦ ਤੁਸਾਂ ਮਿਲਣਾ ਹੋਵੇ ਤਾਂ ਜਿਥੇ ਸਤਿਸੰਗ ਹੁੰਦਾ ਹੋਵੇ ਓਥੇ ਆ ਜਾਇਆ ਕਰੋ, ਕਿਉਂਕਿ ਮੈਂ ਆਪਣਾ ਨਿਵਾਸ ਸਦਾ ਸਤਿਸੰਗ ਵਿਚ ਹੀ ਰੱਖਦਾ ਹਾਂ, ਮੈਨੂੰ ਕਿਤੇ ਢੂੰਡਣ ਦੀ ਲੋੜ ਨਹੀਂ ਹੈ।

ਯਥਾ-ਮਿਲਿ ਸਤਸੰਗਤਿ ਖੋਜੁ ਦਸਾਈ,
ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥ ੨॥
(ਮਾਝ ਮ: ੪, ਪੰਨਾ ੯੪)

# ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥

ਜਿਸ ਨੇ ਆਪਣੇ ਪ੍ਰਭੂ ਨੂੰ ਪਾਇਆ ਹੈ ਉਹੀ ਉਸ ਦੀ ਗਿਣਤੀ ਵਿਚ ਆਉਂਦਾ ਹੈ।

ਅਰਥਾਤ-ਜਦ ਤਕ ਜਗਿਆਸੂ ਨੇ ਆਪਣੇ ਸੁਆਮੀ ਪ੍ਰਭੂ ਨੂੰ ਪਾਇਆ ਨਹੀਂ ਸੀ ਤਦ ਤੱਕ ਉਹ ਆਪਣੇ ਮਾਲਕ ਦੀ ਗਿਣਤੀ ਵਿਚ ਨਹੀਂ ਸੀ ਆਇਆ ਪ੍ਰੰਤੂ ਜਦ ਉਸਨੇ ਮਾਲਕ ਨੂੰ ਪਾ ਲਿਆ ਤਾਂ ਫਿਰ ਮਾਲਕ ਨੇ ਉਸਨੂੰ ਆਪਣੇ ਸੇਵਕਾਂ ਭਗਤਾਂ ਦੀ ਗਿਣਤੀ ਵਿਚ ਲੈ ਆਂਦਾ। ਉਸ ਦਿਨ ਤੋਂ ਜਗਿਆਸੂ ਆਪਣੇ ਮਾਲਕ ਦਾ ਹੋ ਗਿਆ ਤੇ ਮਾਲਕ ਜਗਿਆਸੂ ਦਾ। ਜਿਸ ਤਰ੍ਹਾਂ ਸ੍ਰੀ ਲਹਿਣਾ ਜੀ ਜੋ ਪਹਿਲਾਂ ਦੇਵੀ ਦੇ ਅਨਿੰਨ ਭਗਤ ਸਨ, ਜਦ ਉਹ ਗੁਰੂ ਨਾਨਕ ਦੇਵ ਜੀ ਨੂੰ ਮਿਲੇ ਅਤੇ ਦਰਸ਼ਨ ਪਰਸ ਕੇ ਆਪ ਜੀ ਦੇ ਦਰਸ਼ਨ ਤੇ ਉਪਦੇਸ਼ ਨੂੰ ਹਿਰਦੇ 'ਚ ਵਸਾ ਲਿਆ ਤਾਂ ਸ੍ਰੀ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੇ ਅਨਿੰਨ ਸੇਵਕਾਂ ਦੀ ਗਿਣਤੀ ਵਿਚ ਆ ਗਏ ਅਤੇ ਗੁਰੂ ਨਾਨਕ ਦਾ ਰੂਪ ਹੋ ਕੇ ਗੁਰੂ ਅੰਗਦ ਜੀ ਦੇ ਨਾਮ ਨਾਲ ਪ੍ਰਗਟ ਹੋਏ।

ਯਥਾ-ਨਾਨਕਿ ਨਾਮੁ ਨਿਰੰਜਨ ਜਾਨ੍ਉ
ਕੀਨੀ ਭਗਤਿ ਪ੍ਰੇਮ ਲਿਵ ਲਾਈ॥
ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ
ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥
(ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੬)

## ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥

ਉਸ ਪ੍ਰਮਾਤਮਾ ਤੋਂ ਬਿਨਾਂ ਇਕ ਛਿਨ ਭਰ ਦਾ ਜੀਵਨ ਵੀ ਬੇਅਰਥ ਜਨਮ ਜੰਮਣਾ ਹੈ।

ਭਾਵ ਅਰਥ-ਮਨੁੱਖ ਜਨਮ ਧਾਰਕੇ ਇਕ ਛਿਨ ਭਰ ਵੀ ਜੋ ਨਾਮ ਸਿਮਰਨ ਤੋਂ ਬਿਨਾਂ ਹੁੰਦਾ ਹੈ, ਉਹ ਮਨੁੱਖਾ ਜਨਮ ਦਾ ਸਮਾਂ ਬੇ-ਅਰਥ ਜਾਂਦਾ ਹੈ।

ਯਥਾ-ਸਾਸੁ ਸਾਸੁ ਜਾਇ ਨਾਮੈ ਬਿਨੁ
ਸੋ ਬਿਰਥਾ ਸਾਸੁ ਬਿਕਾਰੇ॥ (ਨਟ ਮ: ੪)

## ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥

ਪ੍ਰਮਾਤਮਾ ਜਲਾਂ ਥਲਾਂ, ਪ੍ਰਿਥਵੀ ਅਕਾਸ਼ ਵਿਚ ਪੂਰਨ ਹੈ ਅਤੇ ਬਨਾਸਪਤੀ ਵਿਚ ਵੀ ਸਮਾਇਆ ਹੋਇਆ ਹੈ।

ਭਾਵ ਅਰਥ-ਜਿਸ ਪ੍ਰਮਾਤਮਾ ਦੇ ਸਿਮਰਨ ਤੋਂ ਬਿਨਾਂ ਇਕ ਛਿਨ ਭਰ ਦਾ ਜੀਵਨ ਵੀ ਮਨੁੱਖਾ ਜਨਮ ਨੂੰ ਨਿਸਫਲ ਕਰਨ ਵਾਲਾ ਦ੍ਰਿੜ ਕਰਾਇਆ ਗਿਆ ਹੈ ਉਸਨੂੰ ਇਸ ਤੁਕ ਦੁਆਰਾ ਸਰਬ ਵਿਆਪਕ ਤੇ ਹਰ ਸ਼ੈ ਵਿਚ ਪਰੀਪੂਰਨ ਦਸਿਆ ਹੈ। ਇਹ ਇਸ ਕਰਕੇ ਦਸਣਾ

ਜ਼ਰੂਰੀ ਸੀ ਕਿ ਮਤਾਂ ਕੋਈ ਉਸਨੂੰ ਪਹਾੜਾਂ ਦੀਆਂ ਚੋਟੀਆਂ ਉਤੇ, ਸਮੁੰਦਰਾਂ ਦੀਆਂ ਤੈਹਾਂ ਅਤੇ ਜੰਗਲ ਜੂਹਾਂ ਵਿਚ ਲਭਦਾ ਅਤੇ ਦੁਖ ਸਹਾਰਦਾ ਫਿਰੇ। ਉਹ ਤਾਂ ਸਾਡੇ ਅੰਦਰ ਬਾਹਰ ਰੋਮ ਰੋਮ ਵਿਚ ਹੈ, ਕੇਵਲ ਅਗਿਆਨਤਾ ਦੇ ਭਰਮ ਕਰਕੇ ਹੀ ਸਾਨੂੰ ਦੂਰ ਜਾਪਦਾ ਹੈ।

ਯਥਾ-ਭ੍ਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥

(ਪੰਨਾ ੬੨੪)

ਉਸਦੇ ਅਤੇ ਸਾਡੇ ਦਰਮਿਆਨ ਕੇਵਲ ਭੰਭੀਰੀ ਦੇ ਪਤਲੇ ਖੰਭ ਜਿਤਨਾ ਪੜਦਾ ਹੈ, ਜੋ ਗਿਆਨ ਦੀਆਂ ਅੱਖਾਂ ਤੋਂ ਬਿਨਾਂ ਦੂਰ ਭਾਸ ਰਿਹਾ ਹੈ।

## ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥

ਉਹ ਐਸਾ ਪ੍ਰਭੂ ਜੇਕਰ ਯਾਦ ਵਿਚ ਨਾ ਆਵੇ ਤਾਂ ਕਿੰਨਾ ਕੁ ਦੁੱਖ ਗਿਣੀਏ?

ਭਾਵ ਅਰਥ-ਜਿਹੜਾ ਪ੍ਰਮਾਤਮਾ ਪਰੀਪੂਰਨ ਤੇ ਸਰਬ ਵਿਆਪਕ ਹੈ ਅਤੇ ਜੋ ਸਾਡੇ ਆਪਣੇ ਰੋਮ ਰੋਮ ਵਿਚ ਵਸ ਰਿਹਾ ਹੈ, ਜੇਕਰ ਉਸਨੂੰ ਵੀ ਅਸੀਂ ਯਾਦ ਨਾ ਰਖੀਏ ਤਾਂ ਫੇਰ ਜੋ ਅੰਤ ਸਮੇਂ ਦੁੱਖ ਹੋਵੇਗਾ ਉਹ ਗਿਣਿਆਂ ਤੇ ਦਸਿਆ ਨਹੀਂ ਜਾ ਸਕਦਾ।

ਯਥਾ-ਜਹਾਂ ਬੀਸਰੈ ਠਾਕੁਰ ਪਿਆਰੋ ਤਹਾਂ ਦੂਖ ਸਭ ਆਪਦ॥

(ਸਾਰੰਗ ਮ: ੫, ਪੰਨਾ ੧੨੦੪)

## ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥

ਜਿਨ੍ਹਾਂ ਨੇ ਉਸ ਪ੍ਰਭੂ ਨੂੰ ਜਪਿਆ ਹੈ, ਉਨ੍ਹਾਂ ਦੇ (ਮਣਾ) ਬਹੁਤ

ਵਡੇ (ਸ਼੍ਰੋਮਣੀ) ਭਾਗ ਹਨ, ਅਰਥਾਤ ਉਹ ਵੱਡੇ ਭਾਗਾਂ ਵਾਲੇ ਹਨ।

ਭਾਵ ਅਰਥ-ਐਸੇ ਪ੍ਰਮਾਤਮਾ ਨੂੰ ਜਿਸ ਦੇ ਗੁਣ ਵਡਿਆਈਆਂ ਉੱਪਰ ਵਰਨਣ ਕੀਤੇ ਗਏ ਹਨ, ਜਿਨ੍ਹਾਂ ਜੀਵਾਂ ਨੇ ਸੁਆਸ ਸੁਆਸ ਜਪਿਆ ਹੈ, ਉਨ੍ਹਾਂ ਦੇ ਵਡੇ ਭਾਗ ਹਨ।

ਯਥਾ - ਵਡਭਾਗੀ ਜਿਨ ਹਰਿ ਧਿਆਇਆ
ਤਿਨ ਸਉਪਿਆ ਹਰਿ ਭੰਡਾਰੁ॥
ਬਿਨੁ ਨਾਵੈ ਜਿ ਕਰਮ ਕਮਾਵਣੇ
ਨਿਤ ਹਉਮੈ ਹੋਇ ਖੁਆਰੁ॥ (ਪੰਨਾ ੧੩੧੪)

## ਹਰਿ ਦਰਸਨ ਕੰਉ ਮਨੁ ਲੋਚਦਾ
## ਨਾਨਕ ਪਿਆਸ ਮਨਾ॥

ਹਰੀ ਦੇ ਦਰਸ਼ਨ ਨੂੰ ਮਨ ਚਾਹੁੰਦਾ ਹੈ ਗੁਰੂ ਜੀ ਕਥਨ ਕਰਦੇ ਹਨ ਸਾਡੇ ਮਨ ਨੂੰ ਉਸ ਦੀ ਬਹੁਤ (ਪਿਆਸ) ਸਿੱਕ ਹੈ।

ਭਾਵ ਅਰਥ-ਗੁਰੂ ਸਾਹਿਬ ਜੀ ਫੁਰਮਾਉਂਦੇ ਹਨ-ਕਿ ਜਿਸ ਹਰੀ ਦੇ ਇਤਨੇ ਬੇਅੰਤ ਗੁਣ ਹਨ ਜਿਸਦੇ ਸਿਮਰਨ ਨਾਲ ਭਾਗ ਉੱਤਮ ਹੋ ਜਾਂਦੇ ਹਨ, ਜੋ ਵਣ ਤ੍ਰਿਣ ਜਲਾਂ ਥਲਾਂ ਵਿਚ ਪਰੀਪੂਰਨ ਹੈ, ਉਸਦੇ ਦਰਸ਼ਨ ਦੀ ਸਾਡੇ ਮਨ ਨੂੰ ਬਹੁਤ ਪਿਆਸ (ਤਾਂਘ) ਲੱਗ ਰਹੀ ਹੈ।

ਯਥਾ-ਦਰਸਨ ਪਿਆਸ ਬਹੁਤੁ ਮਨਿ ਮੇਰੈ॥
ਮਿਲੁ ਨਾਨਕ ਦੇਵ ਜਗਤ ਗੁਰ ਕੇਰੈ॥ (ਪੰਨਾ ੧੩੦੫)

## ਚੇਤਿ ਮਿਲਾਏ ਸੋ ਪ੍ਰਭੂ
## ਤਿਸ ਕੈ ਪਾਇ ਲਗਾ॥ ੨॥

ਚੇਤ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਜਿਹੜਾ ਉਸ ਪ੍ਰਭੂ ਨੂੰ ਮਿਲਾ ਦੇਵੇ, ਮੈਂ ਉਸਦੇ ਚਰਨੀ ਲੱਗਦੀ ਹਾਂ।

ਭਾਵ ਅਰਥ-ਐਸੇ ਖੇੜੇ ਵਾਲੇ ਚੇਤ ਦੇ ਮਹੀਨੇ ਵਿਚ ਜਿਹੜਾ ਮੈਨੂੰ ਉਸ ਪ੍ਰਮਾਤਮਾ ਦਾ ਮਿਲਾਪ ਕਰਾ ਦੇਵੇ ਮੈਂ ਉਸਦੇ ਪੈਰੀਂ ਪੈਂਦਾ ਹਾਂ ਯਥਾ-ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ

ਹਉ ਤਿਸੁ ਪਹਿ ਆਪੁ ਵੇਚਾਈ॥ (ਸੂਹੀ ਮ: ੪)

# ਮਹੀਨਾ ਚੇਤ-ਰਾਗੁ ਤੁਖਾਰੀ

## ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥

ਬਸੰਤ ਦੀ ਰੁੱਤ ਕਰਕੇ ਚੇਤ ਮਹੀਨਾ ਚੰਗਾ ਲੱਗਦਾ ਹੈ ਜਿਸ ਵਿਚ ਭੌਰੇ ਸੋਭ ਰਹੇ ਹਨ।

ਵਿਆਖਿਆ-ਫਗਣ ਚੇਤ ਬਸੰਤ ਰੁੱਤ ਹੁੰਦੀ ਹੈ, ਜਿਸ ਵਿਚ ਬਨਾਸਪਤੀ ਦੇ ਫੁਲ ਪੱਤੇ ਨਵੇਂ ਨਿਕਲਦੇ ਹਨ ਅਤੇ ਭੌਰੇ ਉਨ੍ਹਾਂ ਉਤੇ ਗੁੰਜਾਰ ਪਾਉਂਦੇ ਫਿਰਦੇ ਬਹੁਤ ਸੋਭਦੇ ਹਨ। ਐਸੇ ਸਮੇਂ ਜੋ ਇਕ ਪਤੀ ਤੋਂ ਵਿਛੜੀ ਹੋਈ ਇਸਤ੍ਰੀ ਦੀ ਦਸ਼ਾ ਹੁੰਦੀ ਹੈ ਸਤਿਗੁਰੂ ਜੀ ਉਸ ਦਾ ਵਰਨਣ ਕਰਦੇ ਹਨ:-

## ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥

(ਬਾਰਿ) ਜੰਗਲਾਂ ਵਿਚ ਬਨ ਫੁਲ ਪਏ ਹਨ, ਮੇਰੇ ਘਰ ਪਤੀ ਆ ਜਾਵੇ। ਅਰਥਾਤ ਇਸ ਬਸੰਤ ਰੁੱਤ 'ਚ ਹਰਇਕ ਜੀਵ ਜੰਤ ਤੇ ਵਣ ਤ੍ਰਿਣ ਖੁਸ਼ੀ ਨਾਲ ਟਹਿਕ ਰਹੇ ਹਨ। ਮੈਂ ਪਤੀ ਤੋਂ ਬਿਨਾਂ ਕੁਮਲਾ ਰਹੀ ਹਾਂ, ਜੇ ਪਤੀ ਘਰ ਆ ਜਾਵੇ ਤਾਂ ਮੈਂ ਵੀ ਪ੍ਰਫੁੱਲਤ ਹੋ ਜਾਵਾਂ।

## ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥

ਕਿਉਂਕਿ ਜੇਕਰ ਪਤੀ ਘਰ ਨਾ ਆਵੇ ਤਾਂ ਫਿਰ ਇਸਤ੍ਰੀ ਬਹੁਤ

ਰੁੱਤ ਦੀ ਖੁਸ਼ੀ ਦਾ ਸੁਖ ਕਿਸ ਤਰ੍ਹਾਂ ਮਾਣ ਸਕਦੀ ਹੈ? ਉਸਦਾ ਸਰੀਰ ਤਾਂ ਵਿਛੋੜੇ ਦੇ ਦੁਖ ਕਰਕੇ ਸੁੱਕਦਾ ਜਾ ਰਿਹਾ ਹੈ।

**ਕੋਕਿਲ ਅੰਬਿ ਸੁਹਾਵੀ ਬੋਲੈ**
**ਕਿਉ ਦੁਖੁ ਅੰਕਿ ਸਹੀਜੈ॥**

ਕੋਇਲ ਅੰਬ ਉਤੇ ਬੋਲ ਰਹੀ ਚੰਗੀ ਲੱਗਦੀ ਹੈ, ਹਿਰਦੇ ਵਿਚ ਵਿਛੋੜੇ ਦਾ ਦੁਖ ਕਿਸ ਤਰ੍ਹਾਂ ਸਹਾਰਿਆ ਜਾਵੇ। ਭਾਵ ਹੈ ਕਿ ਕੋਇਲ ਦੀ ਮਿੱਠੀ ਬੋਲੀ ਕਰਕੇ ਪਤੀ ਦੀ ਯਾਦ ਆ ਕੇ ਉਸਦਾ ਵਿਛੋੜਾ ਅਸਹਿ ਹੋ ਰਿਹਾ ਹੈ।

**ਭਵਰੁ ਭਵੰਤਾ ਫੂਲੀ ਡਾਲੀ**
**ਕਿਉ ਜੀਵਾ ਮਰੁ ਮਾਏ॥**

ਖਿੜੀਆਂ ਹੋਈਆਂ ਟਾਹਣੀਆਂ ਉਤੇ ਭੌਰੇ ਘੁੰਮ ਰਹੇ ਹਨ, ਮੈਂ ਕਿਸ ਤਰ੍ਹਾਂ ਜੀਵਾਂ? ਮੇਰਾ ਤਾਂ ਹੇ ਮਾਈ ! (ਵਿਛੋੜੇ ਕਰਕੇ) ਮਰਣਾ ਹੋ ਰਿਹਾ ਹੈ।

**ਨਾਨਕ ਚੇਤਿ ਸਹਜਿ ਸੁਖੁ ਪਾਵੈ**
**ਜੇ ਹਰਿ ਵਰੁ ਘਰਿ ਧਨ ਪਾਏ॥ ੫॥**

ਗੁਰੂ ਜੀ ਕਥਨ ਕਰਦੇ ਹਨ-ਚੇਤ ਮਹੀਨੇ ਵਿਚ ਜੇਕਰ ਇਸਤ੍ਰੀ (ਜਗਿਆਸੂ) ਹਰੀ ਰੂਪ ਪਤੀ ਨੂੰ ਆਪਣੇ ਘਰ (ਹਿਰਦੇ) ਵਿਚ ਪ੍ਰਾਪਤ ਕਰ ਲਵੇ ਤਾਂ ਉਹ ਸ਼ਾਂਤੀ ਸੁਖ ਨੂੰ ਪਾ ਲੈਂਦੀ ਹੈ; ਅਰਥਾਤ ਉਸਦੇ ਵਿਛੋੜੇ ਦੇ ਦੁਖ ਦੀ ਅਗਨੀ ਸ਼ਾਂਤ ਹੋ ਜਾਂਦੀ ਹੈ।

## ਕਠਨ ਪਦਾਂ ਦੇ ਅਰਥ

### ਮਹੀਨਾ ਚੇਤ-ਰਾਗੁ ਮਾਝ

ਘਣਾ=ਬਹੁਤ। ਭਣਾ=ਜਪਣਾ। ਆਏ=ਆਉਂਦਾ ਹੈ। ਤਿਸਹਿ=ਤਿਸ (ਪ੍ਰਭੂ) ਦੀ। ਗਣਾ=ਗਿਣਤੀ ਵਿਚ। ਜਣਾ=ਜੰਮਣਾ। ਮਹੀਅਲਿ=ਪ੍ਰਿਥਵੀ ਅਕਾਸ਼ 'ਚ। ਰਵਿਆ=ਸਮਾਇਆ ਹੋਇਆ। ਵਣਾ=ਜੰਗਲਾਂ ਵਿਚ। ਗਣਾ=ਗਿਣੀਏ। ਰਾਵਿਆ=ਸਿਮਰਿਆ। ਮਣਾ=ਵੱਡੇ ਹਨ। ਮਨਾ=ਮਨ ਨੂੰ। ਪਾਇ=ਪੈਰੀਂ।

### ਮਹੀਨਾ ਚੇਤ-ਰਾਗੁ ਤੁਖਾਰੀ

ਸੁਹਾਵੜੇ=ਸੋਹਣੇ ਲੱਗਦੇ ਹਨ। ਬਨ=ਬ੍ਰਿਛ। ਮੰਝ=ਵਿਚਿ। ਬਾਰਿ=ਜੰਗਲ ਵਿਚ। ਬਿਰਹਿ=ਵਿਛੋੜਾ। ਬਿਰੋਧ=ਦੁਖ। ਕੋਕਿਲ=ਕੋਇਲ। ਸੁਹਾਵੀ=ਸੋਹਣੀ ਚੰਗੀ। ਅੰਕਿ=ਹਿਰਦੇ ਵਿਚ। ਭਵੰਤਾ=ਭੌਂ (ਘੁੰਮ) ਰਿਹਾ ਹੈ। ਮਰੁ=ਮਰਨ ਹੋਣਾ। ਸਹਜਿ=ਸ਼ਾਂਤੀ। ਵਰੁ=ਪਤੀ। ਧਨ=ਇਸਤ੍ਰੀ।

# ਮਹੀਨਾ ਵੈਸਾਖ-ਰਾਗੁ ਮਾਝ

ਜਿਨ੍ਹਾਂ ਦਾ ਚੇਤ ਮਹੀਨੇ ਵਿਚ ਆਪਣੇ ਪ੍ਰੀਤਮ ਨਾਲ ਮੇਲ ਨਹੀਂ ਹੁੰਦਾ, ਉਹ ਚੜ੍ਹਦੇ ਵੈਸਾਖ ਨੂੰ ਭਾਂਤ ਭਾਂਤ ਦੀ ਬਨਾਸਪਤੀ ਨੂੰ ਖਿੜੇ ਹੋਏ ਫਲ ਫੁਲਾਂ ਨਾਲ ਆਪਣੇ ਜੋਬਨ ਖੇੜੇ ਵਿਚ ਵੇਖ ਕੇ ਹੋਰ ਵੀ ਅਧੀਰਜ ਹੋ ਜਾਂਦੀਆਂ ਹਨ। ਸ਼ੰਕਾ ਕਰਦੀਆਂ ਹਨ ਖਬਰੇ ਇਸ ਭਰ ਜਵਾਨੀ ਦੇ ਖੇੜੇ ਵਿਚ ਵੀ ਪ੍ਰੀਤਮ ਦਾ ਮੇਲ ਹੋਵੇਗਾ ਕਿ ਨਹੀਂ। ਸਤਿਗੁਰੂ ਜੀ ਐਸੀਆਂ ਜਗਿਆਸੂ ਪ੍ਰੇਮਣਾਂ ਦੀ ਦਸ਼ਾ ਜੋ ਉਨ੍ਹਾਂ ਦੀ ਵੈਸਾਖ ਮਹੀਨੇ ਵਿਚ ਹੁੰਦੀ ਹੈ ਵਰਨਣ ਕਰਦੇ ਹਨ।

**ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥**

ਵੈਸਾਖ ਵਿਚ ਉਹ (ਵਾਢੀਆ) ਵਿਛੜੀਆਂ ਹੋਈਆਂ ਧੀਰਜ

ਕਿਵੇਂ ਕਰਨ, ਜਿਨ੍ਹਾਂ ਨੂੰ ਪ੍ਰੇਮੀ ਦੇ ਪ੍ਰੇਮ ਦਾ ਵਿਛੋੜਾ ਹੈ।

ਭਾਵ ਅਰਥ-ਵੈਸਾਖ ਮਹੀਨੇ ਵਿਚ ਜਿਨ੍ਹਾਂ ਵਿਛੜੀਆਂ ਹੋਈਆਂ ਪ੍ਰੇਮਣਾਂ ਦਾ ਆਪਣੇ ਪ੍ਰੀਤਮ ਨਾਲ ਮੇਲ ਨਹੀਂ ਹੁੰਦਾ, ਉਹ ਬਿਰਹੋਂ ਅਗਨੀ ਵਿਚ ਧੁਖਦੀਆਂ ਰਹਿੰਦੀਆਂ ਹਨ। ਉਨ੍ਹਾਂ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ।

ਯਥਾ-ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ ॥੮੭॥

(ਸਲੋਕ ਫਰੀਦ)

## ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥

ਜੀਵ ਰੂਪ ਇਸਤ੍ਰੀ ਮਿੱਤਰ ਰੂਪ ਹਰੀ ਪੁਰਸ਼ ਨੂੰ ਭੁਲ ਕਰਕੇ, ਛਲ ਜਾਣ ਵਾਲੀ ਮਾਇਆ ਵਿਚ ਲੱਗੀ ਹੋਈ ਹੈ।

ਭਾਵ ਅਰਥ-ਇਹ ਜੀਵ ਸਿਰਜਨਹਾਰ ਪ੍ਰਮਾਤਮਾ ਨੂੰ ਭੁਲ ਕਰਕੇ, ਛਲ ਜਾਣ ਵਾਲੇ ਮਾਇਆ ਰਚਿਤ ਪਦਾਰਥਾਂ ਵਿਚ ਲੱਗਾ ਹੋਇਆ ਹੈ। ਜੀਵ ਨੂੰ ਆਪਣੇ ਰੰਗਾ ਰੰਗ ਦੇ ਲਹਿਰੇ ਬਹਿਰੇ ਤੇ ਮੌਜ ਮੇਲੇ ਵਿਖਾ ਕੇ, ਮਾਇਆ ਆਪਣੇ ਵਿਚ ਲਾਈ ਰਖਦੀ ਹੈ ਅਤੇ ਜਦ ਅੰਤ ਸਮਾਂ ਆਉਂਦਾ ਹੈ ਤਾਂ ਉਸ ਦਾ ਸਾਥ ਛੱਡ ਕੇ ਝੱਟ ਹੀ ਦੂਜੇ ਦੀ ਹੋ ਜਾਂਦੀ ਹੈ।

ਯਥਾ-ਮੇਰੀ ਮੇਰੀ ਕਰਿ ਗਏ ਪਲੈ ਕਿਛੁ ਨ ਪਾਇ ॥

ਮਹਲੁ ਨਾਹੀ ਡੋਹਾਗਣੀ ਅੰਤਿ ਗਈ ਪਛੁਤਾਇ ॥

(ਆਸਾ ਮਹਲਾ ੩)

## ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥

ਅੰਤ ਸਮੇਂ ਨਾ ਪੁੱਤਰ, ਨਾ ਇਸਤ੍ਰੀ, ਨਾ ਧਨ ਸਾਥੀ ਹੁੰਦਾ ਹੈ, ਕੇਵਲ ਉਹ ਨਾਸ਼ ਰਹਿਤ ਪ੍ਰਮਾਤਮਾ ਹੀ ਸਹਾਈ ਹੁੰਦਾ ਹੈ।

ਭਾਵ ਅਰਥ-ਅੰਤ ਸਮੇਂ ਇਸ ਜੀਵ ਦੇ ਨਾਲ ਪੁੱਤਰ, ਇਸਤ੍ਰੀ ਦੌਲਤ ਆਦਿਕ ਕੋਈ ਸ਼ੈ ਨਹੀਂ ਜਾਂਦੀ। ਇਕ ਪ੍ਰਮਾਤਮਾ ਹੀ ਨਾਲ ਜਾਂਦਾ ਹੈ।

ਯਥਾ-ਜਿਥੈ ਪੁਤ੍ਰ ਕਲਤ੍ਰ ਨ ਬੇਲੀ ਕੋਈ

ਤਿਥੈ ਹਰਿ ਆਪਿ ਛਡਾਇਦਾ॥ ੧੧॥(ਮਾਰੂ ਮ: ੫, ਪੰਨਾ ੧੦੭੬)

## ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥

ਸਾਰੀ ਸ੍ਰਿਸ਼ਟੀ ਮੋਹ ਦੇ ਝੂਠੇ ਕੰਮਾਂ ਵਿਚ ਫਸ ਫਸ ਕੇ ਮਰ ਰਹੀ ਹੈ।

ਭਾਵ ਅਰਥ-ਸ੍ਰਿਸ਼ਟੀ ਦੇ ਜੀਵ, ਪੁੱਤਰ, ਇਸਤ੍ਰੀ, ਦੌਲਤ ਆਦਿਕ ਮੋਹ ਮਮਤਾ ਦੇ ਝੂਠੇ ਧੰਧਿਆਂ ਵਿਚ ਗਲਤਾਨ ਹੋ ਕੇ ਮਰ ਰਹੇ ਹਨ।

ਯਥਾ-ਘਰ ਕਾ ਕਾਜੁ ਨ ਜਾਣੀ ਰੂੜਾ॥

ਝੂਠੈ ਧੰਧੈ ਰਚਿਓ ਮੂੜਾ॥ (ਸੂਹੀ ਮ: ੫, ਪੰਨਾ ੭੪੪)

## ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥

ਇਕ ਹਰੀ ਦੇ ਨਾਮ ਤੋਂ ਬਿਨਾਂ ਅੱਗੇ ਪ੍ਰਲੋਕ ਦੇ ਰਸਤੇ ਵਿਚ ਸਭ ਕੁਛ ਖੋਹ ਲਿਆ ਜਾਂਦਾ ਹੈ।

ਭਾਵ ਅਰਥ-ਪ੍ਰਲੋਕ ਦੇ ਰਸਤੇ ਵਿਚ ਇਕ ਪ੍ਰਮਾਤਮਾ ਦੇ ਨਾਮ ਸਿਮਰਨ ਤੋਂ ਬਿਨਾਂ ਜੀਵ ਪਾਸੋਂ ਉਸਦੇ ਕੀਤੇ ਹੋਏ ਸਭ ਕਰਮ ਧਰਮ ਖੋਹ ਲਏ ਜਾਂਦੇ ਹਨ। ਜੈਸਾ ਕਿ -

# ੩. ਜਮ ਮਾਰਗ

ਜਮ ਮਗਿ ਦੁਖੁ ਪਾਵੈ ਚੋਟਾ ਖਾਵੈ ਅੰਤਿ ਗਇਆ ਪਛੁਤਾਇਆ॥
ਬਿਨੁ ਨਾਵੈ ਕੋ ਬੇਲੀ ਨਾਹੀ ਪੁਤੁ ਕੁਟੰਬੁ ਸੁਤੁ ਭਾਈ॥ (ਪੰਨਾ ੭੭੫)

ਗਰੁੜ ਪੁਰਾਣ ਵਿਚ ਲਿਖਿਆ ਹੈ ਕਿ ਪਾਪੀ ਜੀਵਾਂ ਨੂੰ ਜਦ ਜਮ ਸੰਸਾਰ ਤੋਂ ਲੈ ਕੇ ਤੁਰਦੇ ਹਨ ਤਾਂ ਰਸਤੇ ਵਿਚ ਕਈ ਤਰ੍ਹਾਂ ਦੇ ਉਨ੍ਹਾਂ ਨੂੰ ਦੁਖ ਦਿਤੇ ਜਾਂਦੇ ਹਨ। ਜੈਸਾ ਕਿ ਰਸਤੇ ਵਿਚ ਪਹਿਲਾਂ ਲਹੂ ਪਾਕ ਦੀ ਵੈਤਰਨੀ ਨਦੀ ਆਉਂਦੀ ਹੈ, ਜਿਸ ਨੂੰ ਪਾਪੀ ਜੀਵ ਤਰ ਨਹੀਂ ਸਕਦਾ। ਉਸ ਵਿਚ ਗੋਤੇ ਖਾਂਦਾ ਹੋਇਆ ਜਮਾਂ ਦੇ ਡੰਡਿਆਂ ਦੀ ਮਾਰ ਨਾਲ ਬਹੁਤ ਦੁਖੀ ਹੁੰਦਾ ਹੈ। ਉਸ ਤੋਂ ਅੱਗੇ ਅਸ ਪੱਤਰ ਬਨ ਹੈ ਜਿਸਦੇ ਬ੍ਰਿਛਾਂ ਦੇ ਪੱਤੇ ਤਲਵਾਰ ਵਰਗੇ ਤਿੱਖੇ ਹੁੰਦੇ ਹਨ। ਜੀਵ ਉਸ ਵਿਚੋਂ ਲੰਘਦਾ ਹੈ ਤਾਂ ਉਨ੍ਹਾਂ ਪੱਤਰਾਂ ਨਾਲ ਸਰੀਰ ਲਹੂ ਲੁਹਾਨ ਹੋ ਜਾਂਦਾ ਹੈ। ਇਸ ਤੋਂ ਅੱਗੇ ਅਗਨੀ ਬਨ ਲੰਘਣਾ ਪੈਂਦਾ ਹੈ। ਐਸੇ ਕਠਿਨ ਰਸਤਿਆਂ ਵਿਚ ਜੀਵ ਅਤਿ ਦੁਖੀ ਹੋ ਕੇ ਜਦੋਂ ਭੁੱਖ ਅਤੇ ਪਿਆਸ ਨਾਲ ਬਹੁਤ ਵਿਆਕੁਲ ਹੋ ਕੇ ਜਮਾਂ ਪਾਸੋਂ ਰੋਟੀ ਪਾਣੀ ਮੰਗਦਾ ਹੈ, ਤਾਂ ਜਮ ਉਸ ਤੋਂ ਉਸਦੇ ਕੀਤੇ ਥੋੜ੍ਹੇ ਬਹੁਤ ਪੁੰਨਾਂ ਦਾ ਫਲ ਲੈ ਕੇ ਪਾਣੀ ਦਾ ਪਿਆਲਾ ਜਾਂ ਰੋਟੀ ਦੀ ਗ੍ਰਾਹੀ ਦੇਂਦੇ ਹਨ। ਇਹ ਰਸਤਾ ਲੱਖਾਂ ਕੋਹਾਂ ਦਾ ਲੰਮਾ ਕਥਨ ਕੀਤਾ ਹੈ। ਇਸ ਲੰਮੇ ਰਸਤੇ ਵਿਚ ਧਰਮਰਾਜ ਤਕ ਜਾਂਦਿਆਂ ਜਾਂਦਿਆਂ ਇਸਦੇ ਸਾਰੇ ਪੁੰਨ ਘੁਟ ਪਾਣੀ ਜਾਂ ਇਕ ਗ੍ਰਾਹੀ ਦੇ ਬਦਲੇ ਖੋਹ ਲਏ ਜਾਂਦੇ ਹਨ।

ਐਸੇ ਕਠਿਨ ਅਤੇ ਭਿਆਨਕ ਸਮੇਂ ਕੇਵਲ ਪ੍ਰਮਾਤਮਾ ਦਾ ਨਾਮ ਹੀ ਸਹਾਈ ਹੁੰਦਾ ਹੈ। ਜੈਸਾ ਕਿ ਸਤਿਗੁਰੂ ਜੀ ਨੇ ਸੁਖਮਨੀ ਸਾਹਿਬ ਦੀ ਦੂਜੀ ਅਸ਼ਟਪਦੀ ਵਿਚ ਵਰਨਣ ਕੀਤਾ ਹੈ:-

ਜਿਹ ਮਾਰਗਿ ਇਹੁ ਜਾਤ ਇਕੇਲਾ॥
ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ॥
ਯਥਾ ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥
ਹਰਿ ਕਾ ਨਾਮੁ ਊਹਾ ਸੰਗਿ ਤੋਸਾ॥
ਜਿਹ ਪੈਡੈ ਮਹਾ ਅੰਧ ਗੁਬਾਰਾ॥
ਹਰਿ ਕਾ ਨਾਮੁ ਸੰਗਿ ਉਜੀਆਰਾ॥
ਜਹਾ ਪੰਥਿ ਤੇਰਾ ਕੋ ਨ ਸਿਞਾਨੂ॥
ਹਰਿ ਕਾ ਨਾਮੁ ਤਹ ਨਾਲਿ ਪਛਾਨੂ॥
ਜਹ ਮਹਾ ਭਇਆਨ ਤਪਤਿ ਬਹੁ ਘਾਮ॥
ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥
ਜਹਾ ਤ੍ਰਿਖਾ ਮਨ ਤੁਝੁ ਆਕਰਖੈ॥
ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ ੪॥

## ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥

ਦਯੁ (ਦਇਓ) ਪ੍ਰਮਾਤਮਾ ਨੂੰ ਭੁਲ ਕਰਕੇ ਖਰਾਬ ਹੋਣਾ ਹੁੰਦਾ ਹੈ, ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ ਸਹਾਇਤਾ ਕਰਨ ਵਾਲਾ ਨਹੀਂ ਹੈ।

ਭਾਵ ਅਰਥ-ਅੱਗੇ ਜਾ ਕੇ ਪ੍ਰਮਾਤਮਾ ਤੋਂ ਬਿਨਾਂ ਕੋਈ ਸਹਾਇਤਾ ਨਹੀਂ ਕਰ ਸਕਦਾ। ਇਸ ਕਰਕੇ ਪ੍ਰਮਾਤਮਾ ਨੂੰ ਕਦੀ ਨਹੀਂ ਭੁਲਣਾ ਚਾਹੀਦਾ, ਕਿਉਂਕਿ ਉਸਦੀ ਸਹਾਇਤਾ ਤੋਂ ਬਿਨਾਂ ਜੀਵ ਨੂੰ ਭਾਂਤ ਭਾਂਤ ਦੇ ਦੁਖ ਉਠਾ ਕੇ ਖਰਾਬ ਹੋਣਾ ਪੈਂਦਾ ਹੈ।

## ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥

ਜੋ ਪ੍ਰਾਣੀ ਆਪਣੇ ਪ੍ਰੀਤਮ ਦੀ ਚਰਨੀ ਲੱਗਦੇ ਹਨ ਉਨ੍ਹਾਂ ਦੀ ਉੱਜਲ ਸ਼ੋਭਾ ਹੁੰਦੀ ਹੈ

ਭਾਵ ਅਰਥ-ਜੋ ਪੁਰਸ਼ ਪ੍ਰਮਾਤਮਾ ਦਾ ਪ੍ਰੀਤਵਾਨ ਹੋ ਕੇ ਦ੍ਰਿੜ੍ਹ ਨਿਸਚੇ ਨਾਲ ਉਸ ਉੱਤੇ ਸ਼ਰਧਾ ਤੇ ਭਰੋਸਾ ਰੱਖਦਾ ਹੈ, ਉਸ ਦੀ ਸੰਸਾਰ ਵਿਚ ਬਹੁਤ ਵਡਿਆਈ ਤੇ ਸ਼ੋਭਾ ਹੁੰਦੀ ਹੈ। ਜੈਸਾ ਕਿ -

# ੪. ਸਾਖੀ-ਸੈਨ ਨਾਈ

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥

(ਆਸਾ-ਧੰਨਾ ਭਗਤ)

ਅਰਥਾਤ-ਸੈਨ ਨਾਈ ਲੋਕਾਂ ਦੀਆਂ ਬੁਤੀਆਂ ਕਰਨ ਵਾਲਾ ਬੁੰਦੇਲ ਖੰਡ ਦੇ ਰਾਜੇ ਦਾ ਸੇਵਾਦਾਰ ਸੀ। ਰਾਜੇ ਨੂੰ ਮਾਲਸ਼ ਵਟਣਾਂ ਤੇ ਮੁਠੀ ਚਾਪੀ ਆਦਿਕ ਦੀ ਸਰੀਰਕ ਸੇਵਾ ਨਿਤਾਪ੍ਰਤੀ ਨੇਮ ਨਾਲ ਕਰਦਾ ਹੁੰਦਾ ਸੀ। ਇਹ ਸੰਤ ਸੇਵਾ ਅਤੇ ਭਗਤੀ ਭਾਵ ਦਾ ਵੀ ਬਹੁਤ ਸ਼ਰਧਾਵਾਨ ਸੀ, ਜਿਸ ਤੋਂ ਇਸ ਨੂੰ ਪ੍ਰਮਾਤਮਾ ਦੀ ਪੂਰੀ ਪੂਰੀ ਲਗਨ ਲੱਗੀ ਹੋਈ ਸੀ।

ਇਕ ਦਿਨ ਜਦ ਇਹ ਰਾਜੇ ਦੀ ਸੇਵਾ ਕਰਨ ਵਾਸਤੇ ਚਲਿਆ ਤਾਂ ਰਸਤੇ ਵਿਚ ਇਸ ਨੂੰ ਇਕ ਸੰਤ ਮੰਡਲੀ ਮਿਲੀ, ਜਿਸ ਨੂੰ ਇਹ ਆਪਣੇ ਘਰ ਲੈ ਗਿਆ ਅਤੇ ਅੰਨ੍ਹ ਪਾਣੀ ਦੀ ਸੇਵਾ ਕਰਕੇ ਉਨ੍ਹਾਂ ਨੂੰ ਪ੍ਰਸੰਨ ਕੀਤਾ। ਸੰਤਾਂ ਪਾਸੋਂ ਹਰਿ ਕਥਾ ਸੁਣਦਿਆਂ ਇਹ ਪ੍ਰੇਮਾ ਭਗਤੀ ਵਿਚ ਐਨਾ ਲੀਨ ਹੋਇਆ ਕਿ ਇਸ ਨੂੰ ਰਾਜੇ ਦੀ ਸੇਵਾ ਦਾ ਸਮਾਂ ਹੀ ਭੁਲ ਗਿਆ। ਉਧਰ ਜਦ ਪ੍ਰਮਾਤਮਾ ਨੇ ਆਪਣੇ ਭਗਤ ਦੀ ਇਹ ਦਸ਼ਾ ਵੇਖੀ ਤਾਂ ਉਹ ਸੈਨ ਦਾ ਰੂਪ ਧਾਰਕੇ ਠੀਕ ਸਮੇਂ ਸਿਰ ਆਪ ਰਾਜੇ ਦੀ ਸੇਵਾ ਕਰਨ ਜਾ ਲੱਗਾ।

ਵਿਸ਼ਨੂੰ ਭਗਵਾਨ ਨੇ ਆਪਣੇ ਪਵਿੱਤ੍ਰ ਹੱਥਾਂ ਨਾਲ ਐਸੀ ਪ੍ਰੇਮ ਨਾਲ ਸੇਵਾ ਕੀਤੀ ਕਿ ਰਾਜਾ ਬਹੁਤ ਪ੍ਰਸੰਨ ਹੋਇਆ ਅਤੇ ਮਨ ਹੀ ਮਨ ਵਿਚ ਸੈਨ ਦੀ ਬਹੁਤ ਉਸਤਤੀ ਕਰਨ ਲੱਗਾ। ਰਾਜੇ ਦੀ ਸੇਵਾ ਕਰਕੇ ਪ੍ਰਭੂ ਜੀ ਆਪਣੇ ਬੈਕੁੰਠ ਧਾਮ ਨੂੰ ਚਲੇ ਗਏ ਅਤੇ ਇਸ ਤਰ੍ਹਾਂ ਆਪਣੇ ਪ੍ਰੇਮੀ ਭਗਤ ਦੀ ਸਮੇਂ ਸਿਰ ਪੈਜ ਰੱਖ ਲਈ।

ਉਧਰ ਜਦ ਸੈਨ ਸੰਤ ਸੇਵਾ ਤੋਂ ਵਿਹਲਾ ਹੋ ਕੇ ਕਾਹਲੀ ਕਾਹਲੀ ਡਰ ਨਾਲ ਰਾਜੇ ਪਾਸ ਪੁੱਜਾ, ਤਾਂ ਰਾਜੇ ਨੇ ਬਹੁਤ ਪ੍ਰਸੰਨ ਹੋ ਕੇ ਸੈਨ ਨੂੰ ਕਿਹਾ- ਪਿਆਰੇ ਤੂੰ ਤਾਂ ਅਜੇ ਹੁਣੇ ਹੀ ਗਿਆ ਸੈਂ, ਫਿਰ ਕਿਸ ਤਰ੍ਹਾਂ ਆਉਣਾ ਹੋਇਆ? ਅੱਜ ਤੂੰ ਮੈਨੂੰ ਬਹੁਤ ਪ੍ਰਸੰਨ ਕੀਤਾ ਹੈ, ਜੋ ਮੰਗਣਾ ਹਈ ਮੰਗ ਲੈ।

ਰਾਜੇ ਪਾਸੋਂ ਅਜੇਹੀਆਂ ਗੱਲਾਂ ਸੁਣ ਕੇ ਸੈਨ ਭਗਤ ਸਮਝ ਗਿਆ ਕਿ ਅਜ ਮੇਰੀ ਨੌਕਰੀ ਉਸ ਭਗਤ ਵਛਲ ਪ੍ਰਭੂ ਨੇ ਆਪ ਹੀ ਭੁਗਤਾਈ ਹੈ। ਇਸ ਕਰਕੇ ਜਿਹੜਾ ਸਾਡੇ ਕੰਮ ਨੂੰ ਆਪ ਕਰਦਾ ਫਿਰਦਾ ਹੈ, ਅਸੀਂ ਹੁਣ ਉਸੀ ਦਾ ਕੰਮ ਕਿਉਂ ਨਾ ਕਰੀਏ?

ਉਸ ਦਿਨ ਤੋਂ ਸੈਨ ਜੀ ਰਾਜੇ ਦੀ ਸੇਵਾ ਛਡ ਕੇ ਉਸ ਪਰੀਪੂਰਨ ਪ੍ਰਭੂ ਦੀ ਦ੍ਰਿੜ੍ਹ ਨਿਸਚੇ ਨਾਲ ਸੇਵਾ ਭਗਤੀ ਵਿਚ ਲੱਗ ਗਏ ਅਤੇ ਭਗਤਾਂ ਦੀ ਗਿਣਤੀ ਵਿਚ ਆ ਗਏ, ਜਿਸ ਕਰਕੇ ਉਨ੍ਹਾਂ ਦੀ ਅੱਜ ਤਕ ਉੱਜਲ ਸ਼ੋਭਾ ਹੋ ਰਹੀ ਹੈ।

# ਨਾਨਕ ਕੀ ਪ੍ਰਭ ਬੇਨਤੀ
# ਪ੍ਰਭ ਮਿਲਹੁ ਪਰਾਪਤਿ ਹੋਇ॥

ਹੇ ਪ੍ਰਭੂ ! ਮੇਰੀ ਇਹ ਬੇਨਤੀ ਹੈ ਕਿ ਮੈਨੂੰ ਪ੍ਰਗਟ ਹੋ ਕੇ ਦਰਸ਼ਨ ਦਿਓ। ਅਥਵਾ ਹੇ ਪ੍ਰਭੂ ! ਮੈਨੂੰ ਮਿਲੋ ਜਿਸ ਕਰਕੇ ਤੁਹਾਡਾ ਦਰਸ਼ਨ ਪ੍ਰਾਪਤ ਹੋਵੇ।

ਭਾਵ ਅਰਥ–ਵੈਸਾਖ ਮਹੀਨੇ ਦੇ ਅੰਤ ਵਿਚ ਆ ਕੇ ਪ੍ਰੇਮੀ ਦੇ ਮਨ ਵਿਚ ਆਪਣੇ ਪ੍ਰੀਤਮ ਵਾਸਤੇ ਤੀਬਰ ਵੈਰਾਗ ਉਤਪੰਨ ਹੋ ਜਾਂਦਾ ਹੈ ਅਤੇ ਉਹ ਪ੍ਰੀਤਮ ਨੂੰ ਪ੍ਰਗਟ ਹੋ ਕੇ ਦਰਸ਼ਨ ਦੇਣ ਵਾਸਤੇ ਜੋਦੜੀਆਂ ਤੇ ਅਰਦਾਸਾਂ ਕਰਦਾ ਹੈ। ਜੈਸਾ ਕਿ –

# ੫. ਸਾਖੀ–ਧੰਨਾ ਭਗਤ

ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ॥
ਵਡਭਾਗੀ ਪ੍ਰਭ ਆਇ ਮਿਲੁ ਜਨੁ ਨਾਨਕੁ ਖਿਨੁ ਖਿਨੁ ਵਾਰਿਆ॥
(ਪੰਨਾ ੧੧੬)

ਇਕ ਦਿਨ ਧੰਨੇ ਜੱਟ ਨੇ ਆਪਣੇ ਪਿੰਡ ਦੇ ਪੰਡਿਤ ਨੂੰ (ਜੋ ਪੱਥਰ ਮੂਰਤੀ ਦੀ ਸੇਵਾ ਪੂਜਾ ਕਰਦਾ ਹੁੰਦਾ ਸੀ) ਆਖਿਆ –'ਦਾਦਾ ਇਹ ਤੂੰ ਕੀ ਕਰਦਾ ਹੁੰਦਾ ਏਂ?' ਪੰਡਿਤ ਨੇ ਕਿਹਾ ਧੰਨਿਆ! ਇਹ ਠਾਕੁਰ ਦੀ ਮੂਰਤੀ ਹੈ, ਮੈਂ ਇਸ ਦੀ ਪੂਜਾ ਕਰਕੇ ਇਸਨੂੰ ਭੋਗ ਲਵਾਉਂਦਾ ਹਾਂ। ਇਹ ਸੁਣ ਕੇ ਧੰਨੇ ਨੇ ਕਿਹਾ–ਇਸ ਦਾ ਕੀ ਲਾਭ ਹੁੰਦਾ ਹੈ? ਦਾਦੇ ਪੰਡਿਤ ਨੇ ਸਮਝਾਇਆ ਕਿ–ਸਾਡੇ ਸਾਰੇ ਕੰਮ ਇਹ ਆਪ ਕਰਦਾ ਹੈ, ਸਾਨੂੰ ਕਿਸੇ ਕੰਮ ਦੀ ਚਿੰਤਾ ਨਹੀਂ ਰਹਿੰਦੀ।

ਦਾਦੇ ਪਾਸੋਂ ਇਹ ਗੱਲ ਸਮਝ ਕੇ ਧੰਨੇ ਨੇ ਕਿਹਾ– ਦਾਦਾ ਮੈਨੂੰ ਵੀ ਇਕ ਠਾਕੁਰ ਦੇਹ, ਮੈਂ ਵੀ ਇਸ ਦੀ ਪੂਜਾ ਕਰ ਕੇ ਭੋਗ ਲਵਾਇਆ ਕਰਾਂਗਾ। ਮੈਂ ਇਕੱਲਾ ਕਾਰਾ ਆਦਮੀ ਹਾਂ ਜੇ ਠਾਕੁਰ ਜੀ ਮੇਰਾ ਕੰਮ ਵੀ ਕਰ ਦਿਆ ਕਰਨ ਤਾਂ ਮੈਨੂੰ ਬਹੁਤਾ ਕਸ਼ਟ ਨਾ ਕਰਨਾ ਪਿਆ ਕਰੇਗਾ।

ਦਾਦਾ ਪਹਿਲਾਂ ਤਾਂ ਧੰਨੇ ਨੂੰ ਮੂੜ੍ਹ ਜਿਹਾ ਅਗਿਆਨੀ ਸਮਝ ਕੇ ਚੁਪ ਕਰ ਰਿਹਾ, ਪਰ ਜਦ ਧੰਨਾ ਉਸ ਦਾ ਪਿੱਛਾ ਹੀ ਨਾ ਛੱਡੇ, ਆਖੇ ਮੈਂ ਠਾਕੁਰ ਲੈ ਕੇ ਹੀ ਜਾਣਾ ਹੈ ਤਦ ਧੰਨੇ ਦਾ ਐਸਾ ਹੱਠ ਵੇਖ ਕੇ ਪੰਡਿਤ ਨੇ ਕ੍ਰੋਧ ਨਾਲ ਇਕ ਪੰਜ ਕੁ ਸੇਰ ਦਾ ਪੱਥਰ ਦਾ ਵੱਟਾ ਚੁੱਕ ਕੇ

ਧੰਨੇ ਨੂੰ ਦੇ ਦਿੱਤਾ। ਧੰਨਾ ਉਸ ਵੱਟੇ ਨੂੰ ਘਰ ਲੈ ਗਿਆ ਅਤੇ ਜਿਸ ਤਰ੍ਹਾਂ ਪੰਡਿਤ ਨੂੰ ਵੇਖਦਾ ਰਿਹਾ ਸੀ, ਉਸੇ ਤਰ੍ਹਾਂ ਵੱਟੇ ਨੂੰ ਨੁਹਾ ਧੋ ਕੇ ਧੂਪ ਦੀਪ ਕਰ ਕੇ, ਉਸ ਅਗੇ ਮਿਸੀ ਰੋਟੀ ਤੇ ਲੱਸੀ ਦਾ ਛੰਨਾ ਭੋਗ ਲਾਉਣ ਵਾਸਤੇ ਰੱਖ ਦਿੱਤਾ, ਉਪਰੰਤ ਹੱਥ ਜੋੜ ਕੇ ਬੜੇ ਸਤਿਕਾਰ ਨਾਲ ਕਿਹਾ, 'ਠਾਕੁਰ ਜੀ ਭੋਗ ਲਾਵੋ' ਪਰ ਪੱਥਰ ਦੇ ਨਿਰਜੀਵ ਠਾਕੁਰ ਨੇ ਭੋਗ ਕਿੱਥੇ ਲਾਉਣਾ ਸੀ? ਸਭ ਕੁਛ ਜਿਵੇਂ ਰਖਿਆ ਸੀ ਤਿਵੇਂ ਹੀ ਪਿਆ ਰਿਹਾ।

ਧੰਨਾ ਵੀ ਭੁੱਖਾ ਭਾਣਾ ਕਈ ਦਿਨ ਠਾਕੁਰ ਦੇ ਸਾਹਮਣੇ ਉਸੇ ਤਰ੍ਹਾਂ ਬੈਠਾ ਰਿਹਾ, ਠਾਕੁਰ ਨੂੰ ਆਖੇ ਕਿ-ਜਦ ਤਕ ਤੂੰ ਨਾ ਖਾਏਂਗਾ ਮੈਂ ਵੀ ਨਹੀਂ ਖਾਵਾਂਗਾ। ਦਾਦੇ ਪੰਡਤ ਕੋਲੋਂ ਤੂੰ ਖਾਂਦਾ ਏਂ ਤੇ ਮੇਰੇ ਪਾਸੋਂ ਕਿਉਂ ਨਹੀਂ ਖਾਂਦਾ?

ਧੰਨੇ ਦਾ ਅਜਿਹਾ ਜੱਟ ਜੱਫੇ ਵਾਲਾ ਹੱਠ ਵੇਖ ਕੇ ਪੱਥਰ ਦੇ ਠਾਕੁਰ ਨੇ ਅਕਾਸ਼ ਬਾਣੀ ਦੁਆਰਾ ਕਿਹਾ-ਧੰਨਿਆ ! ਕਦੀ ਪੱਥਰ ਵੀ ਖਾਂਦੇ ਪੀਂਦੇ ਹਨ? ਬੱਸ ਇਹ ਗੱਲ ਸੁਣਕੇ ਧੰਨੇ ਨੇ ਕਿਹਾ-ਜੀ ਜੇ ਪੱਥਰ ਖਾਂਦੇ ਪੀਂਦੇ ਨਹੀਂ ਤਾਂ ਪੱਥਰ ਬੋਲਦੇ ਵੀ ਨਹੀਂ ਹਨ। ਧੰਨੇ ਦੀ ਇਹ ਜੁਗਤੀ ਪੂਰਬਕ ਗੱਲ ਸੁਣ ਠਾਕੁਰ ਨੇ ਮਿੱਸੀਆਂ ਰੋਟੀਆਂ ਤੇ ਲੱਸੀ ਦਾ ਛੰਨਾ ਛਕ ਲਿਆ। ਧੰਨੇ ਦੇ ਪ੍ਰੀਤਮ ਠਾਕੁਰ ਨੇ ਇਸ ਤਰ੍ਹਾਂ ਧੰਨੇ ਨੂੰ ਅਕਾਸ਼ ਬਾਣੀ ਦੁਆਰਾ ਪ੍ਰਤੱਖ ਦਰਸ਼ਨ ਦੇ ਕੇ ਨਿਹਾਲ ਕੀਤਾ। ਯਥਾ-ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥

(ਆਸਾ ਧੰਨਾ ਜੀ)

## ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥ ੩ ॥

ਵੈਸਾਖ ਦਾ ਮਹੀਨਾ ਤਦ ਹੀ ਸੋਹਣਾ ਲੱਗਦਾ ਹੈ ਜਦ ਉਸ ਪ੍ਰਮਾਤਮਾ ਦਾ ਕੋਈ ਪੂਰਨ ਸੰਤ ਮਿਲੇ।

ਭਾਵ ਅਰਥ-ਇਹ ਬਨਾਸਪਤੀ ਨਾਲ ਮੌਲਿਆ ਹੋਇਆ ਵੈਸਾਖ ਮਹੀਨਾ ਤਦ ਹੀ ਸੋਹਣਾ ਲੱਗਦਾ ਹੈ ਜੇਕਰ ਪੁਰਸ਼ ਦੇ ਆਪਣੇ ਅੰਦਰ ਵੀ ਖੇੜਾ ਪੈਦਾ ਹੋਵੇ, ਪ੍ਰੰਤੂ ਅੰਦਰਲਾ ਖੇੜਾ ਤਦ ਹੀ ਹੋ ਸਕਦਾ ਹੈ, ਜੇਕਰ ਪ੍ਰਮਾਤਮਾ ਦਾ ਕੋਈ ਸੰਤ ਜਿਸ ਦਾ ਆਪਣਾ ਅੰਦਰ ਮੌਲਿਆ ਹੋਇਆ ਹੋਵੇ, ਇਸ ਨੂੰ ਮਿਲੇ। ਹਾਂ ! ਐਸੇ ਪੂਰਨ ਸੰਤ ਨੂੰ ਮਿਲਣ ਵਾਸਤੇ ਸ਼ਰਧਾ ਅਤੇ ਨਿਸ਼ਕਪਟ ਪ੍ਰੇਮ ਦੀ ਲੋੜ ਹੈ। ਇਸ ਤੋਂ ਬਿਨਾਂ ਸੰਤ ਦਾ ਮੇਲ ਨਹੀਂ ਹੁੰਦਾ। ਸੰਤ ਮਿਲੇ ਤੋਂ ਬਿਨਾਂ ਅੰਦਰਲਾ ਨਹੀਂ ਖਿੜਦਾ ਅਤੇ ਅੰਦਰਲੇ ਖੇੜੇ ਤੋਂ ਬਿਨਾਂ ਬਨਾਸਪਤੀ ਦਾ ਖੇੜਾ ਵੀ ਹਿਰਦੇ ਨੂੰ ਸੋਹਣਾ ਨਹੀਂ ਲੱਗਦਾ।

# ਮਹੀਨਾ ਵੈਸਾਖ-ਰਾਗੁ ਤੁਖਾਰੀ

**ਵੈਸਾਖੁ ਭਲਾ ਸਾਖਾ ਵੇਸ ਕਰੇ॥**

ਬ੍ਰਿਛਾਂ ਦੀਆਂ ਸ਼ਾਖਾਂ ਨੇ ਹਰੇ ਭਰੇ ਵੇਸ ਕੀਤੇ ਹਨ, ਵੈਸਾਖ ਦਾ ਮਹੀਨਾ ਕਿਤਨਾ ਚੰਗਾ ਲੱਗ ਰਿਹਾ ਹੈ।

**ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥**

ਇਸਤ੍ਰੀ ਦਰਵਾਜ਼ੇ ਵਿਚ ਖੜੀ ਰਾਹ ਵੇਖ ਰਹੀ ਹੈ, ਹੇ ਹਰੀ ਪਤੀ ! ਦਇਆ ਕਰਕੇ ਘਰ ਆਵੋ।

**ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥**

ਹੇ ਪਿਆਰੇ ! ਘਰ ਆਵੋ ਤੇ ਮੁਸ਼ਕਲਾਂ ਤੋਂ ਪਾਰ ਕਰੋ, ਤੇਰੇ ਤੋਂ ਬਿਨਾਂ ਮੇਰਾ ਇਕ ਕੌਡੀ ਮੁੱਲ ਨਹੀਂ ਹੈ।

**ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥**

ਪਰ ਜੇ ਇਕ ਤੈਨੂੰ ਮਨਜ਼ੂਰ ਹੋ ਜਾਵਾਂ ਤਾਂ ਫਿਰ ਮੇਰੀ ਕੀਮਤ ਕੌਣ ਕਰ ਸਕੇ? ਹੇ (ਢੋਲੋ) ਪਿਆਰੇ ! ਜੇ ਤੂੰ ਆਪਣਾ ਦਰਸ਼ਨ ਦਿਖਾ ਦੇਵੇਂ (ਤਾਂ ਮੈਂ ਨਿਹਾਲ ਹੋ ਜਾਵਾਂ)।

**ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥**

ਫਿਰ ਮੈਂ ਤੈਨੂੰ ਆਪਣੇ ਤੋਂ ਦੂਰ ਨਹੀਂ ਜਾਣਾਂਗੀ, ਆਪਣੇ ਅੰਦਰ ਹੀ ਅਨੁਭਵ ਕਰਕੇ ਤੇਰੇ ਸਰੂਪ ਨੂੰ ਪਛਾਣ ਲਵਾਂਗੀ।

**ਨਾਨਕ ਵੈਸਾਖੀਂ ਪ੍ਰਭੁ ਪਾਵੈ**
**ਸੁਰਤਿ ਸਬਦਿ ਮਨੁ ਮਾਨਾ ॥੬॥**

ਗੁਰੂ ਜੀ ਕਥਨ ਕਰਦੇ ਹਨ ਉਹ ਜਗਿਆਸੂ ਰੂਪ ਇਸਤ੍ਰੀ ਉਸ ਸਾਖੀ ਰੂਪ ਪ੍ਰਭੂ ਨੂੰ ਪਾ ਲੈਂਦੀ ਹੈ ਜਿਸ ਦਾ ਮਨ ਸ਼ਬਦ ਦੀ ਧੁਨੀ ਵਿਚ ਮੰਨਿਆ (ਪਤੀਜਿਆ) ਹੈ।

ਕਠਨ ਪਦਾਂ ਦੇ ਅਰਥ

ਮਹੀਨਾ ਵੈਸਾਖ-ਰਾਗੁ ਮਾਝ

ਧੀਰਨਿ=ਧੀਰਜ ਕਰਨ। ਵਾਢੀਆ=ਵਿਛੜੀਆਂ ਹੋਈਆਂ। ਬਿਛੋਹੁ=ਵਿਛੋੜੇ ਦਾ ਦੁਖ। ਧੋਹੁ=ਛਲ ਜਾਣ ਵਾਲੀ। ਕਲਤ੍ਰ=ਇਸਤ੍ਰੀ। ਪਲਚਿ=ਫਸ ਕੇ। ਦਯੁ=ਪ੍ਰਮਾਤਮਾ। ਵਿਗੁਚਣਾ=ਖਰਾਬ ਹੋਈਦਾ ਹੈ। ਸੋਇ=ਸ਼ੋਭਾ। ਪਰਾਪਤਿ=ਪਰਤੱਖ। ਭੇਟੈ=ਮਿਲੇ। ਸੋਇ=ਉਸ ਪ੍ਰਮਾਤਮਾ ਦੀ।

ਮਹੀਨਾ ਵੈਸਾਖ-ਰਾਗੁ ਤੁਖਾਰੀ

ਸਾਖਾ=ਸ਼ਾਖਾਂ, ਟਾਹਣੀਆਂ। ਧਨ=ਇਸਤ੍ਰੀ। ਹਰਿ ਦੁਆਰਿ=ਹਰੀ (ਪਤੀ) ਦਾ ਦੁਆਰਾ ਭਾਵ ਰਾਹ। ਦੁਤਰ ਤਾਰੇ=ਮੁਸ਼ਕਲਾਂ ਤੋਂ ਪਾਰ ਕਰਨਾ। ਅਢੁ=ਕੌਡੀ। ਢੋਲੋ=ਹੇ ਪਿਆਰੇ। ਸੁਰਤਿ ਸਬਦਿ=ਅਨਹਦ ਸ਼ਬਦ ਦੀ ਧੁਨੀ ਵਿਚ।

# ਮਹੀਨਾ ਜੇਠ-ਰਾਗੁ ਮਾਝ

ਜਦ ਦਰਸ਼ਨ ਮਿਲਾਪ ਦੀ ਤਾਂਘਾਂ ਭਰੀ ਉਤਾਵਲੀ ਹੋਈ ਇਸਤ੍ਰੀ ਨੂੰ ਵੈਸਾਖ ਦੇ ਖੇੜੇ ਵਾਲਾ ਮਹੀਨਾ ਵੀ ਲੰਘ ਜਾਂਦਾ ਹੈ ਤਾਂ ਫਿਰ ਸੁਰਤ ਨੂੰ ਉੱਚੀ ਚੁੱਕਦੀ ਹੈ ਅਤੇ ਆਪਣੇ ਜ਼ੋਰ ਨੂੰ ਛੱਡ ਕੇ ਉਸ ਦੀ ਕ੍ਰਿਪਾ ਉਤੇ ਆਸ ਰਖਦੀ ਹੈ। ਵੀਚਾਰਦੀ ਹੈ ਕਿ ਜੇ ਉਹ ਅਉਗਣ ਬਖਸ਼ਕੇ ਮੈਨੂੰ ਪ੍ਰਵਾਨ ਕਰ ਲਵੇ ਅਤੇ ਆਪਣੇ ਦਰਸ਼ਨ ਮਿਲਾਪ ਦੀ ਆਗਿਆ ਦੇ ਦੇਵੇ ਤਾਂ ਉਸ ਦੇ ਦਰਸ਼ਨ ਪਰਸ ਕੇ ਮੇਰਾ ਮਨ ਵੀ ਉਸ ਦੇ ਚਰਨਾਂ ਵਿਚ ਲਿਪਟ ਜਾਵੇ, ਜਿਸ ਦੇ ਦਰਸ਼ਨ ਮਿਲਾਪ ਵਾਸਤੇ ਸਾਰੇ ਤਰਸਦੇ ਤੇ ਸਹਿਕਦੇ ਹਨ। ਇਸ ਕਰਕੇ ਆਪਣੇ ਮਨ ਨੂੰ ਕਹਿੰਦੀ ਹੈ।

## ਹਰਿ ਜੇਠਿ ਜੁੜੰਦਾ ਲੋੜੀਐ
## ਜਿਸੁ ਅਗੈ ਸਭਿ ਨਿਵੰਨਿ॥

ਜੇਠ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਮਨ ਉਸ ਨਾਲ ਜੁੜਿਆ ਹੋਇਆ ਚਾਹੀਦਾ ਹੈ, ਜਿਸ ਦੇ ਅੱਗੇ ਸ੍ਰਿਸ਼ਟੀ ਦੇ ਸਭ ਜੀਵ ਨਿਉਂਦੇ ਹਨ।

ਵਿਆਖਿਆ-ਮਨ ਨੂੰ ਐਸੇ ਦਾਤੇ ਨਾਲ ਜੋੜਨਾ ਚਾਹੀਦਾ ਹੈ, ਜਿਸ ਤੋਂ ਸਭ ਆਸਾਂ ਮੁਰਾਦਾਂ ਪੂਰੀਆਂ ਹੋਵਣ। ਐਸਾ ਵੱਡਾ ਦਾਤਾ ਉਹ ਇਕੋ ਪਤੀ ਪ੍ਰਮਾਤਮਾ ਆਪ ਹੀ ਹੈ, ਇਸ ਕਰਕੇ ਸਭ ਵੱਡੇ ਛੋਟੇ ਆਪੋ ਆਪਣੀਆਂ ਲੋੜਾਂ ਦੀ ਪੂਰਤੀ ਵਾਸਤੇ ਨੀਵੇਂ ਹੋ ਕੇ ਉਸ ਅਗੇ ਅਰਦਾਸਾਂ ਕਰਦੇ ਤੇ ਮੰਗਾਂ ਮੰਗਦੇ ਹਨ।

ਯਥਾ-ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥

(ਜਪੁਜੀ ਸਾਹਿਬ)

ਜੀਵ ਆਖਦੇ ਤੇ ਮੰਗਦੇ ਹਨ ਅਤੇ ਉਹ ਦਾਤਾਂ ਬਖਸ਼ਸ਼ਾਂ ਕਰਦਾ ਹੈ।

## ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥

ਹਰੀ ਸੱਜਣ ਆਪਣੇ ਲੜ ਲਗਿਆਂ ਹੋਇਆਂ ਨੂੰ ਬੰਨ੍ਹ ਕੇ ਹੋਰ ਕਿਸੇ ਨੂੰ ਨਹੀਂ ਦੇਂਦਾ।

ਭਾਵ ਅਰਥ-ਉਹ ਆਪਣੀ ਸ਼ਰਨ ਆਇਆਂ ਦੀ ਰਖਿਆ ਕਰਦਾ ਹੈ, ਸ਼ਰਨ ਵਿਚ ਆਏ, ਜੀਵ ਨੂੰ ਫੜਕੇ ਕਿਸੇ ਦੂਜੇ ਨੂੰ ਨਹੀਂ ਫੜਾ ਦੇਂਦਾ। ਅਰਥਾਤ ਸ਼ਰਨ ਆਇਆਂ ਦੀ ਪਾਲਣਾ ਕਰਨ ਨੂੰ ਸਭ ਤੋਂ ਸ਼੍ਰੋਮਣੀ ਹੈ। ਜੈਸਾ ਕਿ -

## ੬. ਸਾਖੀ-ਰਾਜਾ ਸ਼ਿਵੀ

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ
ਇਹੁ ਬਿਰਦੁ ਸੁਆਮੀ ਸੰਦਾ॥

(ਬਿਹਾਗੜਾ ਮ: ੫, ਪੰਨਾ ੫੪੪)

ਰਾਜਾ ਸ਼ਿਵੀ ਇਕ ਪ੍ਰਸਿੱਧ ਮਹਾਤਮਾ ਰਾਜਾ ਹੋਇਆ ਹੈ, ਇਸ ਦੀ ਭਾਰੀ ਤਪੱਸਿਆ ਨੂੰ ਵੇਖ ਕੇ ਇਕ ਵੇਰ ਇੰਦਰ ਅਤੇ ਅਗਨੀ ਦੇਵਤਾ ਨੇ ਇਸ ਨੂੰ ਇਸ ਉੱਚ ਆਦਰਸ਼ ਤੋਂ ਡੇਗਣਾ ਚਾਹਿਆ। ਸੋ ਇੰਦਰ ਨੇ ਬਾਜ ਦਾ ਰੂਪ ਧਾਰਨ ਕਰ ਲਿਆ ਅਤੇ ਅਗਨੀ ਦੇਵਤਾ ਨੇ ਕਬੂਤਰ ਦਾ। ਬਾਜ ਦੇ ਅੱਗੇ ਕਬੂਤਰ ਉੱਡਦਾ ਉੱਡਦਾ ਰਾਜੇ ਸ਼ਿਵੀ ਦੀ ਗੋਦੀ ਵਿਚ ਜਾ ਡਿੱਗਾ, ਅਤੇ ਰਖਿਆ ਵਾਸਤੇ ਬੇਨਤੀ ਕੀਤੀ। ਪਿਛੇ ਆਉਂਦਾ ਬਾਜ ਵੀ ਰਾਜੇ ਕੋਲ ਆ ਬੈਠਾ ਅਤੇ ਆਪਣੇ ਸ਼ਿਕਾਰ ਕਬੂਤਰ ਨੂੰ ਮੰਗਣ ਲੱਗਾ। ਰਾਜੇ ਨੇ ਬਾਜ ਨੂੰ ਕਿਹਾ ਕਿ ਇਹ ਮੇਰੀ

ਸ਼ਰਨ ਆਇਆ ਹੈ, ਇਸ ਦੀ ਰਖਿਆ ਕਰਨਾ ਮੇਰਾ ਪਰਮ ਧਰਮ ਹੈ, ਇਸ ਨੂੰ ਮੈਂ ਤੈਨੂੰ ਦੇ ਨਹੀਂ ਸਕਦਾ।

ਬਾਜ ਨੇ ਕਿਹਾ ਜੇ ਤੂੰ ਇਸ ਨੂੰ ਮੇਰੇ ਹਵਾਲੇ ਨਹੀਂ ਕਰੇਂਗਾ ਤਾਂ ਮੈਂ ਤੇਰੇ ਦੁਆਰੇ ਉਤੇ ਭੁੱਖਾ ਮਰ ਜਾਵਾਂਗਾ। ਮੇਰੀ ਇਸ ਹਤਿਆ ਦਾ ਪਾਪ ਤੈਨੂੰ ਲੱਗੇਗਾ।

ਰਾਜੇ ਨੇ ਦੋਹਾਂ ਦੀ ਗੱਲ ਨੂੰ ਵੀਚਾਰਿਆ ਕਿ ਇਕ ਸ਼ਰਨ ਆਇਆ ਹੈ ਉਸ ਦੀ ਰਖਿਆ ਕਰਨੀ ਵੀ ਧਰਮ ਹੈ ਤੇ ਦੂਜਾ ਐਡੀ ਦੂਰੋਂ ਸ਼ਿਕਾਰ ਦੇ ਪਿੱਛੇ ਆਇਆ ਹੈ, ਜੇ ਉਸ ਨੂੰ ਸ਼ਿਕਾਰ ਨਾ ਮਿਲਿਆ ਤਾਂ ਉਹ ਭੁੱਖਾ ਮਰ ਜਾਵੇਗਾ, ਇਸ ਦੀ ਜਿੰਦ ਬਚਾਉਣੀ ਵੀ ਧਰਮ ਹੈ। ਇਹਨਾਂ ਦੋਹਾਂ ਦੀ ਰਖਿਆ ਕਰਨ ਵਾਸਤੇ ਰਾਜੇ ਨੇ ਬਾਜ ਨੂੰ ਕਿਹਾ ਕਿ ਤੂੰ ਕਬੂਤਰ ਦੇ ਬਦਲੇ ਮੇਰਾ ਮਾਸ ਲੈ ਕੇ ਆਪਣੀ ਭੁਖ ਮਿਟਾ ਲੈ। ਅੱਗੋਂ ਬਾਜ ਨੇ ਕਿਹਾ ਚੰਗਾ। ਜੇ ਕਬੂਤਰ ਦੇ ਬਰਾਬਰ ਤੋਲ ਕੇ ਤੂੰ ਆਪਣਾ ਮਾਸ ਦੇ ਦੇਵੇਂ ਤਾਂ ਮੈਂ ਕਬੂਤਰ ਨੂੰ ਛੱਡ ਦੇਂਦਾ ਹਾਂ। ਤਦ ਰਾਜੇ ਨੇ ਆਪਣੇ ਪੱਟ ਨਾਲੋਂ ਮਾਸ ਚੀਰ ਕੇ ਤੱਕੜੀ ਦੇ ਇਕ ਛਾਬੇ ਵਿਚ ਪਾਇਆ ਅਤੇ ਦੂਜੇ ਪਾਸੇ ਕਬੂਤਰ। ਜਦ ਪੱਟ ਦਾ ਮਾਸ ਕਬੂਤਰ ਦੇ ਬਰਾਬਰ ਨਾ ਹੋਇਆ ਤਾਂ ਰਾਜੇ ਨੇ ਪਹਿਲਾਂ ਆਪਣੀ ਇਕ ਲੱਤ ਵਢ ਕੇ ਫੇਰ ਦੂਜੀ ਲੱਤ ਵੱਢ ਕੇ ਫੇਰ ਛਾਤੀ ਵੱਢ ਕੇ ਤੱਕੜੀ ਵਿਚ ਪਾਈ ਪਰ ਮਾਸ ਅਜੇ ਵੀ ਕਬੂਤਰ ਨਾਲੋਂ ਘਟ ਹੀ ਰਿਹਾ। ਅੰਤ ਨੂੰ ਜਦ ਕੋਈ ਅੰਗ ਨਾ ਰਿਹਾ ਤਾਂ ਰਾਜਾ ਆਪਣਾ ਸਿਰ ਵੱਢ ਕੇ ਤੱਕੜੀ ਵਿਚ ਪਾਉਣ ਲੱਗਾ। ਇਸ ਤਰ੍ਹਾਂ ਜਦ ਰਾਜਾ ਆਪਣਾ ਸਿਰ ਵੱਢਣ ਲੱਗਾ ਤਾਂ ਬਾਜ ਰੂਪ ਇੰਦਰ ਨੇ ਹੱਥ ਫੜ ਲਿਆ, ਅਤੇ ਧੰਨ ਧੰਨ ਕਰਕੇ ਰਾਜਾ ਸ਼ਿਵੀ ਦੀ ਜੈ ਜੈ ਕਾਰ ਕੀਤੀ। ਜੋ ਸ਼ਰਨ ਆਇਆਂ ਦੀ ਰੱਖਿਆ ਵਾਸਤੇ ਆਪਣਾ ਸਿਰ ਵੀ ਦੇਣ ਨੂੰ ਤਿਆਰ ਹੋ ਗਿਆ, ਪਰ ਸ਼ਰਨ ਆਏ ਨੂੰ

ਫੜ ਕੇ ਦੂਜੇ ਦੇ ਹਵਾਲੇ ਕਰਨ ਨੂੰ ਤਿਆਰ ਨਾ ਹੋਇਆ। ਯਥਾ –

ਹਉ ਬਲਿਹਾਰੀ ਸਤਿਗੁਰ ਪੂਰੇ॥
ਸਰਣਿ ਕੇ ਦਾਤੇ ਬਚਨ ਕੇ ਸੂਰੇ॥
ਐਸਾ ਪ੍ਰਭੁ ਮਿਲਿਆ ਸੁਖਦਾਤਾ
ਵਿਛੁੜਿ ਨ ਕਤਹੀ ਜਾਸਾ ਹੇ॥

(ਪੰਨਾ ੧੦੭੩)

ਜੈਸਾ ਕਿ

## ੭. ਬਾਦਸ਼ਾਹ ਦਾ ਬਾਜ

ਏਸੇ ਤਰ੍ਹਾਂ ਜਦ ਸ਼ਾਹ ਜਹਾਨ ਬਾਦਸ਼ਾਹ ਦਾ ਚਿੱਟਾ ਬਾਜ ਸ਼ਿਕਾਰ ਸਮੇਂ ਛਡਿਆ ਹੋਇਆ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਡੇਰੇ (ਸ਼ਿਕਾਰਗਾਹ) ਆ ਗਿਆ ਤਾਂ ਬਾਦਸ਼ਾਹ ਨੇ ਆਪਣਾ ਬਾਜ ਲੈਣ ਵਾਸਤੇ ਗੁਰੂ ਸਾਹਿਬ ਜੀ ਉਤੇ ਦੋ ਵਾਰ ਫੌਜਾਂ ਚੜ੍ਹਾਈਆਂ ਪਰ ਸਤਿਗੁਰੂ ਜੀ ਸਦਾ ਇਹ ਹੀ ਉੱਤਰ ਦੇਂਦੇ ਕਿ ਸ਼ਰਨ ਆਏ ਨੂੰ ਦੂਸਰੇ ਦੇ ਹਵਾਲੇ ਕਰਨਾ ਧਰਮ ਦੇ ਵਿੱਰੁਧ ਹੈ ਏਸ ਕਰਕੇ ਬਾਜ ਜੋ ਸਾਡੀ ਸ਼ਰਨ ਆ ਚੁੱਕਾ ਹੈ ਬਾਦਸ਼ਾਹ ਨੂੰ ਨਹੀਂ ਦਿੱਤਾ ਜਾ ਸਕਦਾ।

ਯਥਾ – "ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥

(ਪਾਤਿਸ਼ਾਹੀ ੧੦)

## ਮਾਣਕ ਮੋਤੀ ਨਾਮੁ ਪ੍ਰਭ
## ਉਨ ਲਗੈ ਨਾਹੀ ਸੰਨਿ॥

ਪ੍ਰਮਾਤਮਾ ਦਾ ਨਾਮ ਮਾਣਕ ਤੇ ਮੋਤੀਆਂ ਵਤ ਸੁੱਚਾ ਹੈ ਉਸਨੂੰ (ਸੰਨਿ) ਵੱਟਾ ਨਹੀਂ ਲੱਗਦਾ, ਅਥਵਾ ਉਹ ਚੁਰਾਇਆ ਨਹੀਂ ਜਾ ਸਕਦਾ, (ਸੰਨਿ) ਪਾੜ ਨਹੀਂ ਲੱਗ ਸਕਦੀ।

ਭਾਵ ਅਰਥ-ਜੇ ਸੋਨੇ ਚਾਂਦੀ ਦਾ ਕੋਈ ਗਹਿਣਾ ਜਾਂ ਸਿੱਕਾ ਖੋਟ ਵਾਲਾ ਹੋਵੇ ਤਾਂ ਉਸ ਨੂੰ (ਸੰਨਿ) ਵੱਟਾ ਲੱਗ ਜਾਂਦਾ ਹੈ, ਵੱਟਾ ਲੱਗਣ ਨਾਲ ਉਸਦੀ ਪੂਰੀ ਕੀਮਤ ਨਹੀਂ ਮਿਲਦੀ। ਪਰ ਪ੍ਰਮਾਤਮਾ ਦਾ ਨਾਮ ਉਹ ਸੁਚਾ ਮਾਣਕ ਤੇ ਮੋਤੀ ਹੈ ਜਿਸਨੂੰ ਕੋਈ ਵੱਟਾ ਨਹੀਂ ਲੱਗਦਾ। ਅਥਵਾ ਮਾਣਕ ਮੋਤੀਆਂ ਨੂੰ ਤਾਂ ਚੋਰ ਚੁਰਾ ਸਕਦਾ ਹੈ ਪਰ ਪ੍ਰਭੂ ਦਾ ਨਾਮ ਚੁਰਾਇਆ ਨਹੀਂ ਜਾ ਸਕਦਾ।

ਯਥਾ-ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ
ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ
ਜਮਦੂਤੈ ਕਿਸੈ ਕਾ ਗਵਾਇਆ ਨ ਜਾਈ॥
ਹਰਿ ਧਨ ਕਉ ਉਚਕਾ ਨੇੜਿ ਨ ਆਵਈ
ਜਮੁ ਜਾਗਾਤੀ ਡੰਡੁ ਨ ਲਗਾਈ॥ ੪॥

(ਸੂਹੀ ਮ: ੪, ਪੰਨਾ ੭੩੪)

## ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥

ਸਾਰੇ ਰੰਗ ਪ੍ਰਮਾਤਮਾ ਦੇ ਹਨ, ਜਿਤਨੇ ਮਨ ਭਾਉਂਦੇ ਹਨ, ਅਰਥਾਤ ਸ੍ਰਿਸ਼ਟੀ ਦੇ ਜਿਤਨੇ ਰੰਗ ਮਨ ਨੂੰ ਚੰਗੇ ਲੱਗਦੇ ਹਨ, ਇਹ ਸਭ ਪ੍ਰਮਾਤਮਾ ਦੇ ਆਪਣੇ ਰਚੇ ਹੋਏ ਹਨ।

ਭਾਵ ਅਰਥ-ਸੰਸਾਰ ਵਿਚ ਜਿਤਨੇ ਤਰ੍ਹਾਂ ਤਰ੍ਹਾਂ ਦੇ ਕਾਲੇ ਪੀਲੇ ਤਥਾ ਭਲੇ ਬੁਰੇ ਅਥਵਾ ਵੱਡੇ ਛੋਟੇ ਇਸਤਰੀ ਪੁਰਸ਼ ਅਥਵਾ ਪਸ਼ੂ, ਪੰਛੀ ਅਤੇ ਜਲ, ਥਲ ਆਦਿਕ ਦਿਖਾਈ ਦੇ ਰਹੇ ਹਨ ਇਹ ਸਭ ਪ੍ਰਮਾਤਮਾ ਦੇ ਆਪਣੇ ਕੌਤਕ ਹਨ ਤੇ ਉਸਨੂੰ ਭਾਉਂਦੇ ਹਨ।

ਯਥਾ-ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥
ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ॥ (ਤਿਲੰਗ ਮ: ੪)

## ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥

ਜੋ ਪ੍ਰਮਾਤਮਾ ਚਾਹੁੰਦਾ ਹੈ ਉਹੀ ਕਰਦਾ ਹੈ, ਅਤੇ ਜੀਵ ਵੀ ਉਹੀ ਕਰਦਾ ਹੈ (ਜੋ ਉਹ ਕਰਾਉਂਦਾ ਹੈ)।

ਭਾਵ ਅਰਥ-ਪ੍ਰਮਾਤਮਾ ਦੀ ਮਰਜ਼ੀ ਤੋਂ ਬਾਹਰ ਅਤੇ ਉਸਦੀ ਮਰਜ਼ੀ ਤੋਂ ਬਿਨਾਂ ਕੋਈ ਕੁਛ ਨਹੀਂ ਕਰ ਸਕਦਾ। ਜੋ ਉਹ ਚਾਹੁੰਦਾ ਹੈ ਸੋਈ ਕਰਦਾ ਹੈ ਅਤੇ ਉਹੀ ਜੀਵਾਂ ਤੋਂ ਕਰਾਉਂਦਾ ਹੈ।

ਯਥਾ -ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥

(ਜਪੁਜੀ ਸਾਹਿਬ)

## ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥

ਜੋ ਪ੍ਰਭੂ ਨੇ ਆਪਣੇ ਕਰ ਲਏ ਹਨ, ਉਨ੍ਹਾਂ ਨੂੰ ਧੰਨ ਕਰਕੇ ਆਖਿਆ ਜਾਂਦਾ ਹੈ।

ਭਾਵ ਅਰਥ-ਜਿਨ੍ਹਾਂ ਉਤੇ ਪ੍ਰਭੂ ਨੇ ਆਪਣੀ ਕ੍ਰਿਪਾ ਕੀਤੀ ਹੈ ਉਨ੍ਹਾਂ ਨੂੰ ਉਸ ਨੇ ਆਪਣੇ ਦਾਸ ਬਣਾ ਲਿਆ ਹੈ। ਐਸੇ ਦਾਸਾਂ ਨੂੰ ਸ੍ਰਿਸ਼ਟੀ ਦੇ ਲੋਕ ਤਥਾ ਪੁਰਸ਼ ਧੰਨਤਾ ਯੋਗ ਕਥਨ ਕਰਦੇ ਹਨ।

ਯਥਾ-ਧੰਨੁ ਧੰਨੁ ਵਡਭਾਗੀ ਨਾਨਕਾ

ਜਿਨਾ ਸਤਿਗੁਰੁ ਲਏ ਮਿਲਾਇ॥ (ਸਿਰੀ ਰਾਗੁ ਮ: ੪)

## ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥

ਜੇ ਆਪਣੇ ਲਈ (ਮੰਗਿਆਂ) ਹੋਇਆਂ ਕੋਈ ਪਦਾਰਥ ਮਿਲ ਜਾਂਦਾ ਹੋਵੇ ਤਾਂ ਫਿਰ ਉਸ ਪਦਾਰਥ ਤਥਾ ਸੰਬੰਧੀ ਨੂੰ ਵਿਛੜ ਕੇ ਕੋਈ ਰੋਵੇ ਕਿਉਂ?

ਭਾਵ ਅਰਥ-ਜੇ ਜੀਵ ਦੇ ਆਪਣੇ ਯਤਨ ਨਾਲ ਇਸਨੂੰ ਕੋਈ ਪਦਾਰਥ ਜਾਂ ਸੰਬੰਧੀ ਮਿਲ ਜਾਂਦਾ ਹੋਵੇ, ਅਥਵਾ ਜੇ ਆਪਣੇ ਜਪ ਤਪ ਆਦਿਕ ਸਾਧਨਾਂ ਦੁਆਰਾ ਪ੍ਰਮਾਤਮਾ ਮਿਲ ਜਾਂਦਾ ਹੋਵੇ ਤਾਂ ਫੇਰ ਉਨ੍ਹਾਂ ਸੰਬੰਧੀ ਆਦਿਕ ਪਦਾਰਥਾਂ ਨਾਲੋਂ ਅਥਵਾ ਪ੍ਰਮਾਤਮਾ ਨਾਲੋਂ ਵਿਛੜ ਕੇ

ਇਹ ਜੀਵ ਕਲਪਦਾ ਕਿਉਂ ਫਿਰੇ, ਅਥਵਾ ਜੂਨਾਂ ਵਿਚ ਦੁੱਖ ਕਿਉਂ ਸਹਾਰਦਾ ਫਿਰੇ? ਇਸ ਦੇ ਆਪਣੇ ਵੱਸ ਕੁਛ ਨਹੀਂ ਹੈ।

ਭਾਵ-ਇਹ ਹੈ ਕਿ ਜੇ ਆਪਣੇ ਵੱਸ ਦੀ ਗੱਲ ਹੋਵੇ ਤਾਂ ਸਭ ਕੋਈ ਆਪਣੇ ਮਨ ਮੰਗੇ ਮਨੋਰਥਾਂ ਦੀ ਪੂਰਤੀ ਕਰਕੇ ਸੰਤੁਸ਼ਟ ਰਹੇ ਪਰ ਐਸਾ ਹੁੰਦਾ ਨਹੀਂ। ਕਿਉਂਕਿ ਜੀਵ ਦੇ ਕਰਮਾਂ ਅਨੁਸਾਰ ਹੀ ਸਭ ਕੁਛ ਉਸਨੂੰ ਮਿਲਦਾ ਹੈ।

ਯਥਾ-ਆਪਣ ਲੀਆ ਜੇ ਮਿਲੈ ਤਾਂ ਸਭੁ ਕੋ ਭਾਗਠੁ ਹੋਇ॥
ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥ ੩॥
(ਗਉੜੀ ਮ: ੧, ਪੰਨਾ ੧੫੭)

## ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥

ਸਤਿਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਨੂੰ ਸੰਤਾਂ ਦੀ ਸੰਗਤ ਵਿਚੋਂ ਇਹ ਗਿਆਨ ਪ੍ਰਾਪਤ ਹੁੰਦਾ ਹੈ ਉਹ ਖੁਸ਼ੀਆਂ ਮਾਣਦੇ ਹਨ।

ਭਾਵ ਅਰਥ-ਪਿਛਲੀ ਤੁਕ ਦੇ ਆਧਾਰ ਤੇ ਪ੍ਰਸ਼ਨ ਹੋਇਆ ਹੈ ਕਿ ਜੇ ਆਪਣੇ ਯਤਨਾਂ ਨਾਲ ਨਹੀਂ ਮਿਲਦਾ ਤਾਂ ਫਿਰ ਕਿਵੇਂ ਮਿਲਦਾ ਹੈ? ਉੱਤਰ ਹੈ ਕਿ ਨਾਮ ਸੰਤਾਂ ਦੇ ਸੰਗ ਕਰਕੇ ਪ੍ਰਾਪਤ ਹੁੰਦਾ ਹੈ। ਫਿਰ ਜਿਨ੍ਹਾਂ ਨੂੰ ਐਸੀ ਪ੍ਰਾਪਤੀ ਹੁੰਦੀ ਹੈ ਉਨ੍ਹਾਂ ਨੂੰ ਹਰਖ ਸੋਗ ਨਹੀਂ ਹੁੰਦਾ ਸਗੋਂ ਉਹ ਸਦਾ ਪ੍ਰਸੰਨ ਰਹਿੰਦੇ ਹਨ।

ਅਜਾਮਲ, ਰਵਿਦਾਸ, ਕਬੀਰ, ਧੰਨਾ, ਤ੍ਰਿਲੋਚਨ ਆਦਿਕ ਭਗਤ ਜਿਨ੍ਹਾਂ ਨੂੰ 'ਸਾਧੂ ਸੰਗ' ਤੋਂ ਗਿਆਨ ਪ੍ਰਾਪਤ ਹੋਇਆ, ਉਹ ਸਦਾ ਹੀ ਉਸ ਦੇ ਰੰਗ ਵਿਚ ਅਨੰਦ ਤੇ ਪ੍ਰਸੰਨ ਰਹੇ।

## ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥ ੪॥

ਜੇਠ-ਉਸ ਨੂੰ ਮਾਲਕ ਦੇ ਰੰਗ ਵਾਲਾ ਹੁੰਦਾ ਹੈ, ਜਿਨ੍ਹਾਂ ਦੇ ਮੱਥੇ ਦੇ ਚੰਗੇ ਭਾਗ ਹੁੰਦੇ ਹਨ।

ਭਾਵ ਅਰਥ-ਚੰਗੇ ਭਾਗਾਂ ਤੋਂ ਬਿਨਾਂ ਜੀਵ ਨੂੰ ਆਪਣੇ ਮਾਲਕ ਪ੍ਰਮਾਤਮਾ ਦੇ ਪ੍ਰੇਮ ਦਾ ਰੰਗ ਨਹੀਂ ਚੜ੍ਹਦਾ। ਪ੍ਰੰਤੂ ਮਾਲਕ ਦੇ ਪਰੇਮ ਵਾਸਤੇ ਚੰਗੇ ਭਾਗ ਅਤੇ ਚੰਗੇ ਭਾਗਾਂ ਵਾਸਤੇ ਸ਼ੁਭ ਕਰਮ ਹੋਣੇ ਜ਼ਰੂਰੀ ਹਨ। ਇਸ ਵਾਸਤੇ ਪੁਰਸ਼ ਨੂੰ ਸ਼ਰਧਾ, ਪ੍ਰੇਮ ਅਤੇ ਭਗਤੀ ਆਦਿ ਸ਼ੁਭ ਗੁਣ ਸਦਾ ਹੀ ਗ੍ਰਹਿਣ ਕਰਦੇ ਰਹਿਣਾ ਚਾਹੀਦਾ ਹੈ।

ਸ਼ੁਭ ਗੁਣ ਪ੍ਰਮਾਤਮਾ ਦੀ ਭਗਤੀ ਦੇ ਪ੍ਰੇਰਕ ਹੁੰਦੇ ਹਨ।
ਯਥਾ-ਸਭਿ ਗੁਣ ਤੇਰੇ ਮੈ ਨਾਹੀ ਕੋਇ॥
ਵਿਣੁ ਗੁਣ ਕੀਤੇ ਭਗਤਿ ਨ ਹੋਇ॥ (ਜਪੁਜੀ ਸਾਹਿਬ)

# ਮਹੀਨਾ ਜੇਠ-ਰਾਗੁ ਤੁਖਾਰੀ

## ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ॥

ਜੇਠ ਮਹੀਨਾ ਚੰਗਾ ਹੈ, ਇਸ ਵਿਚ ਪਿਆਰਾ ਕਿਉਂ ਵਿਸਰੇ? ਅਰਥਾਤ ਜੇਠ ਦਾ ਮਹੀਨਾ ਤਾਂ ਹੀ ਚੰਗਾ ਹੈ ਜੇ ਪ੍ਰੀਤਮ ਦੀ ਯਾਦ ਮਨ ਵਿਚ ਵੱਸੀ ਰਹੇ।

## ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ॥

ਕਿਉਂਕਿ ਪ੍ਰਿਥਵੀ ਰੂਪੀ ਹਿਰਦਾ (ਉਸ ਦੇ ਵਿਯੋਗ ਵਿਚ) ਭੱਠ ਦੀ (ਸਰ) ਨਿਆਈਂ ਤਪ ਰਿਹਾ ਹੈ, ਇਸਤ੍ਰੀ ਬੇਨਤੀਆਂ ਕਰਦੀ ਹੈ (ਉਸ ਦੇ ਮਿਲਾਪ ਵਾਸਤੇ)।

## ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥

ਇਸਤ੍ਰੀ ਬੇਨਤੀਆਂ ਕਰਦੀ ਹੈ, ਪਿਆਰੇ ਦੇ ਗੁਣਾਂ ਨੂੰ ਯਾਦ ਕਰਦੀ ਹੈ। ਗੁਣ ਯਾਦ ਕਰਦੀ ਹੈ ਕਿ ਮੈਂ ਕਿਵੇਂ ਉਸਨੂੰ ਭਾ ਜਾਵਾਂ।

## ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ॥

(ਬੈਰਾਗੀ) ਅਤੀਤ, ਨਿਰਲੇਪ ਪ੍ਰਮਾਤਮਾ (ਸਾਚੈ ਮਹਲਿ) ਆਪਣੇ ਸਚੇ ਸਰੂਪ ਵਿਚ ਰਹਿੰਦਾ ਹੈ, (ਆਵਣ ਦੇਹਿ ਤ ਆਵਾ) ਅਰਥਾਤ ਉਸ ਦੀ ਆਗਿਆ ਤੋਂ ਬਿਨਾਂ ਮੈਂ ਉਸ ਦੇ ਸਚੇ ਮਹਿਲ (ਸਰੂਪ) ਵਿਚ ਪ੍ਰਵੇਸ਼ ਨਹੀਂ ਕਰ ਸਕਦੀ।

## ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥

ਮਾਣ ਰਹਿਤ ਤੇ ਤਾਣ ਰਹਿਤ ਇਸਤ੍ਰੀ, ਹਰੀ ਪਤੀ ਦੀ ਆਗਿਆ ਤੋਂ ਬਿਨਾਂ ਮਹਿਲ ਦਾ ਸੁਖ (ਅਨੰਦ) ਕਿਸ ਤਰ੍ਹਾਂ ਪਾ ਸਕਦੀ ਹੈ ਅਰਥਾਤ ਪਤੀ ਪ੍ਰਮਾਤਮਾ ਦੀ ਆਗਿਆ ਤੋਂ ਬਿਨਾਂ ਜਗਿਆਸੂ ਰੂਪੀ ਇਸਤ੍ਰੀ ਜਿਸ ਪਾਸ ਨਾ ਮਾਣ ਹੋਵੇ ਨਾ ਤਾਣ ਹੋਵੇ ਪਤੀ ਦੇ ਮਹਿਲ (ਸਰੂਪ) ਦਾ ਸੁਖ ਪ੍ਰਾਪਤ ਨਹੀਂ ਕਰ ਸਕਦੀ।

## ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥ ੭॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਜੇਠ ਮਹੀਨੇ ਦੁਆਰਾ ਜਿਹੜੀ ਇਸਤ੍ਰੀ ਉਸਨੂੰ ਜਾਣ ਲਵੇ, ਉਹ ਉਸੇ ਵਰਗੀ ਹੋ ਜਾਂਦੀ ਹੈ ਅਤੇ ਜਿਹੜੀ ਕਰਮ ਕਾਂਡ ਵਿਚ ਲੱਗੀ ਰਹਿੰਦੀ ਹੈ ਉਹ ਤਿੰਨਾਂ ਗੁਣਾਂ ਵਿਚ ਭੁਲੀ ਰਹਿੰਦੀ ਹੈ। ਅਰਥਾਤ ਜਗਿਆਸੂ ਨੂੰ ਪ੍ਰਮਾਤਮਾ ਦੇ ਸਰੂਪ

ਨੂੰ ਜਾਣਨਾ ਚਾਹੀਦਾ ਹੈ, ਕਰਮ ਕਾਂਡ ਵਿਚ ਨਹੀਂ ਭਟਕਣਾ ਚਾਹੀਦਾ।

## ਕਠਨ ਪਦਾਂ ਦੇ ਅਰਥ

### ਮਹੀਨਾ ਜੇਠ-ਰਾਗੁ ਮਾਝ

ਜੁੜੰਦਾ=ਜੁੜਿਆ ਹੋਇਆ। ਦਾਵਣਿ=ਪੱਲੇ, ਲੜ। ਸੰਨਿ- ੧. ਵੱਟਾ, ੨. ਪਾੜ। ਲੀਆ=ਲਿਆ ਹੋਇਆ, ਮੰਗਿਆ ਹੋਇਆ। ਮਾਣੰਨਿ=ਮਾਣਦੇ ਹਨ। ਰੰਗੀਲਾ=ਅਨੰਦ ਵਾਲਾ। ਧਣੀ=ਮਾਲਕ।

### ਮਹੀਨਾ ਜੇਠ-ਰਾਗੁ ਤੁਖਾਰੀ

ਭਲਾ=ਚੰਗਾ। ਥਲ=ਪ੍ਰਿਥਵੀ ਦੇ ਸੁੱਕੇ ਥਾਂ। ਸਰ=ਸਦਰਸ਼। ਭਾਰ=ਭੱਠ। ਸਾ ਧਨ=ਇਸਤ੍ਰੀ। ਸਾਰੇਦੀ=ਸੰਭਾਲਦੀ, ਯਾਦ ਕਰਦੀ ਹੈ। ਸਾਰੀ=ਯਾਦ ਕਰਦੀ ਹੈ। ਮਹਲਿ=ਅਸਥਾਨ ਸਰੂਪ। ਬੈਰਾਗੀ=ਵੈਰਾਗਵਾਨ, ਅਤੀਤ। ਮਹਲੀ=ਇਸਤ੍ਰੀ। ਗਹਿਲੀ=ਭੁਲੀ ਹੋਈ।

# ਮਹੀਨਾ ਹਾੜ-ਰਾਗੁ ਮਾਝ

ਜਦ ਇਤਨੇ ਤੀਬਰ ਵੈਰਾਗ ਦੇ ਖਿਆਲਾਂ ਨਾਲ ਜੇਠ ਮਹੀਨਾ ਵੀ ਪ੍ਰੀਤਮ ਦੇ ਮਿਲਾਪ ਤੋਂ ਬਿਨਾਂ ਹੀ ਬਤੀਤ ਹੋ ਜਾਂਦਾ ਹੈ ਤਾਂ ਹਾੜ ਮਹੀਨੇ ਦੀ ਅਤਿਅੰਤ ਗਰਮੀ ਦੀ ਲੋਕਾਂ ਨੂੰ ਸ਼ਿਕਾਇਤ ਕਰਦਿਆਂ ਸੁਣ ਕੇ ਜਗਿਆਸੂ ਰੂਪੀ ਇਸਤ੍ਰੀ ਕਹਿੰਦੀ ਹੈ।

## ਆਸਾੜੁ ਤਪੰਦਾ ਤਿਸੁ ਲਗੈ
## ਹਰਿ ਨਾਹੁ ਨ ਜਿੰਨਾ ਪਾਸਿ॥

ਹਾੜ ਦਾ ਮਹੀਨਾ ਤਪਸ਼ ਵਾਲਾ ਉਨ੍ਹਾਂ ਨੂੰ ਲੱਗਦਾ ਹੈ ਜਿਨ੍ਹਾਂ ਪਾਸ ਪਤੀ (ਪ੍ਰਮਾਤਮਾ) ਨਹੀ ਹੁੰਦਾ।

ਭਾਵ ਅਰਥ-ਹਾੜ ਦਾ ਮਹੀਨਾ ਬਹੁਤ ਗਰਮੀ ਵਾਲਾ ਹੁੰਦਾ ਹੈ, ਹਰ ਕੋਈ ਇਸ ਦੀ ਗਰਮੀ ਤੋਂ ਦੁਖ ਅਨੁਭਵ ਕਰਦਾ ਹੈ। ਪ੍ਰੰਤੂ ਜਿਨ੍ਹਾਂ ਦੇ ਹਿਰਦੇ ਵਿਚ ਪਤੀ ਪ੍ਰਮਾਤਮਾ ਦਾ ਨਾਮ ਵੱਸ ਰਿਹਾ ਹੁੰਦਾ ਹੈ ਉਹ ਇਸ ਗਰਮੀ ਦੇ ਦੁੱਖ ਨੂੰ ਅਨੁਭਵ ਨਹੀਂ ਕਰਦੇ, ਕਿਉਂਕਿ ਉਨ੍ਹਾਂ ਦੀ ਬਿਰਤੀ ਆਪਣੇ ਪਿਆਰੇ ਦੇ ਪਿਆਰ ਵਿਚ ਬੱਝੀ ਹੋਈ ਹੁੰਦੀ ਹੈ। ਜੈਸਾ ਕਿ -

## ੮. ਸਾਖੀ-ਸ੍ਰੀ ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਚੰਦੂ ਸਵਾਹੀਏ ਨੇ ਆਪਣੀ ਵੈਰ ਭਾਵ ਦੀ ਪ੍ਰਜ੍ਵਲਤ ਅਗਨੀ ਨੂੰ ਠੰਡਿਆਂ ਕਰਨ ਵਾਸਤੇ ਲਾਹੌਰ ਵਿਖੇ ਜੇਠ ਦੀ ਅਤਿਅੰਤ ਤਪਦੀ ਗਰਮੀ ਵਿਚ ਸੰਮਤ ੧੬੬੩ ਬਿਕ੍ਰਮੀ ਨੂੰ ਤੱਤੀਆਂ ਲੋਹਾਂ ਉੱਤੇ ਬਿਠਾਇਆ। ਸਰੀਰ ਉਤੇ ਨਿਰਦਈ ਨੇ ਜਲਾਦਾਂ ਪਾਸੋਂ ਸੜਦੀ ਰੇਤ ਦੇ ਕੜਛੇ ਪਵਾਏ, ਪਾਣੀ ਦੀਆਂ ਉਬਲਦੀਆਂ

ਦੇਗਾਂ ਵਿਚ ਬਿਠਾ ਕੇ ਸਰੀਰ ਨੂੰ ਆਲੂਆਂ ਵਾਂਗ ਉਬਾਲਿਆ। ਵੇਖਣ ਤੇ ਸੁਣਨ ਵਾਲਿਆਂ ਨੇ ਤ੍ਰਾਹ ਤ੍ਰਾਹ ਕੀਤੀ ਪਰ ਸਤਿਗੁਰੂ ਜੀ ਅਡੋਲ 'ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥' ਵਾਕ ਉਚਾਰਨ ਕਰਦੇ ਹੋਏ ਆਪਣੇ ਸਰੂਪ ਦੇ ਧਿਆਨ ਵਿਚ ਮਗਨ ਰਹੇ।

ਉਨ੍ਹਾਂ ਪਾਸ ਹਰੀ ਨਾਮ ਸੀ, ਉਹ ਆਪ ਹਰੀ ਦੇ ਸਰੂਪ ਸਨ, ਉਨ੍ਹਾਂ ਦੇ ਮਨ ਨੂੰ ਇਤਨੀਆਂ ਅਗਨੀ ਅੰਗਾਰ ਸੜਦੀਆਂ ਚੀਜ਼ਾਂ ਦਾ ਕੋਈ ਅਸਰ ਨਹੀਂ ਸੀ ਹੁੰਦਾ।

ਯਥਾ-ਗਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ॥
ਉਸਨ ਸੀਤ ਸਮਸਰਿ ਸਭ ਤਾ ਕੈ॥

(ਬਾਵਨ ਅਖਰੀ ਮ: ੫)

ਹੋਰ ਵੇਖੋ, ਪ੍ਰਹਿਲਾਦ ਭਗਤ ਨੂੰ ਜਦ ਅੱਗ ਅੰਗਾਰ ਤਪਦੇ ਥੰਮ੍ਹ ਨਾਲ ਉਸ ਦੇ ਬਾਪ ਹਰਨਾਖਸ਼ ਨੇ ਜੱਫਾ ਮਾਰਨ ਵਾਸਤੇ ਹੁਕਮ ਦਿੱਤਾ, ਤਾਂ ਪ੍ਰਹਿਲਾਦ ਭਗਤ ਨੇ ਹਿਰਦੇ ਵਿਚ ਰਾਮ ਨਾਮ ਦਾ ਸਿਮਰਨ ਵਸਾ ਕੇ ਜਦ ਤਪਦੇ ਥੰਮ੍ਹ ਨੂੰ ਗਲ ਨਾਲ ਲਾਇਆ ਤਾਂ ਭਗਤ ਨੂੰ ਉਸ ਦੀ ਤਪਤ ਅਗਨੀ ਦਾ ਕੋਈ ਅਸਰ ਨਾ ਹੋਇਆ।

ਯਥਾ-ਰਾਖਨਹਾਰੁ ਅਪਾਰੁ ਰਾਖੈ ਅਗਨਿ ਮਾਹਿ॥
ਸੀਤਲੁ ਹਰਿ ਹਰਿ ਨਾਮੁ ਸਿਮਰਤ ਤਪਤਿ ਜਾਇ॥ ੩॥

(ਆਸਾ ਮ: ੫, ਪੰਨਾ ੩੯੮)

# ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥

ਜਗਤ ਦੇ ਜੀਵਨ ਸਰਬ ਵਿਆਪਕ ਪ੍ਰਮਾਤਮਾ ਨੂੰ ਛੱਡ ਕੇ ਕਿਸੇ ਮਨੁੱਖ ਦੀ ਆਸਾ ਰੱਖਣੀ (ਉਚਿਤ ਨਹੀਂ ਹੈ)।

ਵਿਆਖਿਆ-ਪ੍ਰਮਾਤਮਾ ਜੋ ਜਗਤ ਨੂੰ ਜੀਵਨ ਦਾਨ ਦੇਣ ਵਾਲਾ ਹੈ, ਉਸ ਤੋਂ ਬਿਨਾਂ ਕਿਸੇ ਮਨੁੱਖ ਦੀ ਆਸ ਨਹੀਂ ਰੱਖਣੀ ਚਾਹੀਦੀ। ਉਸ ਉੱਤੇ ਹੀ ਭਰੋਸਾ ਰੱਖਣਾ ਚਾਹੀਦਾ ਹੈ। ਜੈਸਾ ਕਿ-ਜਦ ਸਾਈਂ ਮੀਆਂ ਮੀਰ ਨੂੰ ਪਤਾ ਲੱਗਾ ਕਿ ਹਰੀ ਰੂਪ ਸਤਿਗੁਰੂ ਅਰਜਨ ਦੇਵ ਜੀ ਨਾਲ ਹਕੂਮਤ ਵਲੋਂ ਇਹ ਅਤਿਆਚਾਰ ਹੋ ਰਿਹਾ ਹੈ ਤਾਂ ਆਪ ਜੀ ਸਤਿਗੁਰੂ ਜੀ ਪਾਸ ਆਏ ਅਤੇ ਬੇਨਤੀ ਕੀਤੀ ਕਿ ਜੇ ਆਗਿਆ ਕਰੋ ਤਾਂ ਦਿੱਲੀ ਤੇ ਲਾਹੌਰ, ਜੋ ਉਸ ਵੇਲੇ ਮੁਗਲ ਹਕੂਮਤ ਦੇ ਕੇਂਦਰੀ ਸ਼ਹਿਰ ਸਨ, ਨੂੰ ਟਕਰਾ ਕੇ ਇੱਟ ਨਾਲ ਇੱਟ ਵਜਾ ਦਿਆਂ।

ਪ੍ਰੰਤੂ ਸਤਿਗੁਰੂ ਜੀ ਨੇ 'ਜੀਵਨ ਪੁਰਖ' ਪ੍ਰਮਾਤਮਾ ਦੇ ਆਸਰੇ ਨੂੰ ਛੱਡ ਕਰਕੇ ਕਿਸੇ ਮਨੁੱਖ ਦੀ ਆਸ ਸਵੀਕਾਰ ਨਾ ਕਰਦਿਆਂ ਹੋਇਆਂ ਮੀਆਂ ਮੀਰ ਜੀ ਨੂੰ ਕਿਹਾ "ਸਾਈਂ ਜੀ ! ਉਸ ਪ੍ਰਮਾਤਮਾ ਉਤੇ ਭਰੋਸਾ ਰਖੋ ਜਿਸ ਦੇ ਹੁਕਮ ਅੰਦਰ ਦੁਖ ਸੁਖ ਹੁੰਦਾ ਹੈ। ਉਸ ਦੇ ਭਾਣੇ ਵਿਚ ਰਹੋ।"

ਯਥਾ-ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥

(ਬਾਵਨ ਅਖਰੀ)

## ਦੂਯੈ ਭਾਇ ਵਿਗੁਚੀਐ
## ਗਲਿ ਪਈ ਸੁ ਜਮ ਕੀ ਫਾਸ॥

ਦ੍ਵੈਤ ਭਾਵ ਵਿਚ ਖਰਾਬ ਹੋਈਦਾ ਹੈ, ਅਤੇ ਅੰਤ ਨੂੰ ਗਲ ਵਿਚ ਜਮਾਂ ਦੀ ਫਾਹੀ ਪੈਂਦੀ ਹੈ।

ਵਿਆਖਿਆ-ਜਿਹੜੇ ਪ੍ਰਮਾਤਮਾ ਦੀ ਆਸ ਨੂੰ ਵਿਸਾਰ ਕੇ ਦੂਜਿਆਂ ਉਤੇ ਸੁਖ ਪ੍ਰਾਪਤ ਕਰਨ ਦੀ ਆਸ ਉਮੀਦ ਲਾਈ ਰੱਖਦੇ ਹਨ ਉਹ (ਦੂਯੇ) ਪੁੱਤਰ ਆਦਿਕ ਤਥਾ ਦੇਵੀ ਦੇਵਤਿਆਂ ਦੇ ਆਸ

ਭਰੋਸੇ ਉੱਤੇ ਅੰਤ ਨੂੰ ਗਲ ਵਿਚ ਜਮਾਂ ਦੀ ਫਾਹੀ ਪਵਾ ਕੇ ਨਰਕ ਨੂੰ ਜਾਂਦੇ ਤੇ ਖਰਾਬ ਹੁੰਦੇ ਹਨ।

ਯਥਾ-ਦੂਜੈ ਭਾਇ ਫਾਥੇ ਜਮ ਜਾਲਾ॥
ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ॥ (ਭੈਰਉ ਮ: ੩)

## ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥

ਕਿਉਂਕਿ ਜੈਸਾ ਕੋਈ ਬੀਜਦਾ ਹੈ ਵੈਸਾ ਹੀ ਵੱਢਦਾ ਹੈ, ਜੋ ਮੱਥੇ ਉੱਤੇ ਲਿਖਿਆ ਹੈਸੀ। ਅਰਥਾਤ ਜੀਵ ਜੋ ਕਰਮ ਕਰਦਾ ਹੈ ਉਸਦਾ ਫਲ ਦੁਖ ਸੁਖ ਜੋ ਕੁਛ ਉਸਦੇ ਮੱਥੇ ਉਤੇ ਲਿਖਿਆ ਜਾਂਦਾ ਹੈ ਉਹੀ ਭੋਗਦਾ ਹੈ।

ਵਿਆਖਿਆ-ਇਸ ਤੁਕ ਦਾ ਅਰਥ ਪਹਿਲੀ ਤੁਕ ਨਾਲ ਸਬੰਧਤ ਹੋਣ ਕਰਕੇ 'ਜੇਹਾ ਬੀਜੈ' ਦਾ ਭਾਵ ਅਰਥ ਇਹ ਹੈ ਕਿ ਜੀਵ ਅਦ੍ਵੈਤ ਪ੍ਰਮਾਤਮਾ ਨੂੰ ਛੱਡ ਕੇ ਜਿਸ ਦੇਵੀ ਦੇਵਤੇ ਦੀ ਪੂਜਾ ਕਰੇਗਾ ਵੈਸਾ ਹੀ ਫਲ ਪ੍ਰਾਪਤ ਕਰੇਗਾ।

ਯਥਾ-ਜੈਸਾ ਸੇਵੈ ਤੈਸੋ ਹੋਇ॥ (ਗਉੜੀ ਮ: ੧)

(ਇਸ ਪ੍ਰਥਾਏ ਵੇਖੋ ਸ਼ਬਦ ੧. ਅੰਤਿ ਕਾਲਿ ਜੋ ਲਛਮੀ ਸਿਮਰੈ॥ ਪੰਨਾ ੫੨੬ ਅਤੇ ੨. ਭੈਰਉ ਭੂਤ ਸੀਤਲਾ ਧਾਵੈ॥ ਪੰਨਾ ੮੭੪ ਸ੍ਰੀ ਗੁਰੂ ਗ੍ਰੰਥ ਸਾਹਿਬ)।

## ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥

ਜਦ ਰਾਤ ਬੀਤ ਗਈ, ਪਛੁਤਾਈ ਅਤੇ ਨਿਰਾਸ ਹੋਈ ਉੱਠ ਕੇ ਚਲੀ ਗਈ। ਭਾਵ ਹੈ ਕਿ ਜਦ ਉਮਰ ਰੂਪੀ ਰਾਤ ਪਤੀ ਦੀ ਉਡੀਕ ਵਿਚ ਬੀਤ ਗਈ। ਜਦ ਪਤੀ ਪ੍ਰਮੇਸ਼ਰ ਇਸਤ੍ਰੀ (ਜਗਿਆਸੂ) ਦੀ

ਹਿਰਦੇ ਰੂਪੀ ਸੇਜ ਉਤੇ ਨਾ ਆਇਆ ਤਾਂ, ਇਸਤ੍ਰੀ ਆਪਣੇ ਰੈਣ ਬਸੇਰੇ ਤੋਂ ਨਿਰਾਸ ਹੋ ਕੇ ਉੱਠ ਕੇ ਚਲ ਪਈ।

ਵਿਆਖਿਆ-ਜਦ ਬਿਨਾਂ ਭਜਨ ਸਿਮਰਨ ਦੇ ਦਵੈਤ ਭਾਵ ਵਿਚ ਹੀ ਉਮਰ ਰੂਪੀ ਰਾਤ ਬਤੀਤ ਹੋ ਗਈ, ਦਿਨ ਰੂਪੀ ਕਾਲ ਚੜ੍ਹ ਆਇਆ ਤਾਂ ਜੀਵ ਰੂਪੀ ਇਸਤ੍ਰੀ ਪਛਤਾਉਣ ਲੱਗੀ ਕਿ ਹਾਏ ਮੈਂ ਅਗਿਆਨ ਨਿੰਦਰਾ ਵਿਚ ਬੇਸੁੱਧ ਹੋ ਕੇ ਸੁਤੀ ਪਈ ਨੇ ਰਾਤ ਬਤੀਤ ਕਰ ਦਿੱਤੀ। ਪਤੀ ਦਾ ਸੁਖ ਨਾ ਮਾਣਿਆ, ਉਸ ਦਾ ਨਾਮ ਨਾ ਲਿਆ, ਹੋਰ ਪਾਸੇ ਹੀ ਲੱਗੀ ਰਹੀ। ਤਾਂ ਤੇ ਅੰਤ ਸਮੇਂ ਨਿਰਾਸ ਹੋ ਕੇ ਡਰਦੀ ਕੰਬਦੀ ਤੇ ਪਛਤਾਉਂਦੀ ਹੈ ਕਿ ਪਤਾ ਨਹੀਂ ਅਗੇ ਕੀ ਕੁਛ ਬੀਤੇ, ਇਸ ਭੁੱਲ ਦਾ ਕੀ ਫਲ ਮਿਲੇ।

ਯਥਾ-ਥਰਹਰ ਕੰਪੈ ਬਾਲਾ ਜੀਉ॥
ਨਾ ਜਾਨਉ ਕਿਆ ਕਰਸੀ ਪੀਉ॥ ੧॥
ਰੈਨਿ ਗਈ ਮਤ ਦਿਨੁ ਭੀ ਜਾਇ॥
ਭਵਰ ਗਏ ਬਗ ਬੈਠੇ ਆਇ॥ ੧॥ ਰਹਾਉ॥

(ਸੂਹੀ ਕਬੀਰ ਜੀ, ਪੰਨਾ ੭੯੨)

## ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥

ਜਿਨ੍ਹਾਂ ਨੂੰ ਸੰਤ ਜਨ ਮਿਲੇ ਹਨ ਉਹ ਪ੍ਰਮਾਤਮਾ ਦੀ ਦਰਗਾਹ ਵਿਚ ਛੁਟ ਜਾਂਦੇ ਹਨ।

ਵਿਆਖਿਆ- ਜੋ ਦ੍ਵੈਤ ਭਾਵ ਨੂੰ ਛੱਡ ਕੇ ਸਾਧ ਸੰਗਤ ਵਿਚ ਮਿਲ ਕੇ ਨਾਮ ਸਿਮਰਨ ਕਰਕੇ ਆਪਣਾ ਜੀਵਨ ਸਫਲ ਕਰ ਲੈਂਦੇ ਹਨ, ਉਹ ਦਰਗਾਹ ਵਿਚ ਦੁਖ ਤਸੀਹੇ ਨਹੀਂ ਪਾਉਂਦੇ।

ਯਥਾ-ਸਾਧ ਕੈ ਸੰਗਿ ਈਹਾ ਊਹਾ ਸੁਹੇਲਾ॥
ਸਾਧਸੰਗਿ ਬਿਛੁਰਤ ਹਰਿ ਮੇਲਾ॥ (ਸੁਖਮਨੀ ਸਾਹਿਬ)

# ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥

ਹੇ ਪ੍ਰਭੂ ! ਆਪਣੀ ਕ੍ਰਿਪਾ ਕਰੋ, ਤੇਰੇ ਦਰਸ਼ਨ ਦੀ ਸਾਨੂੰ ਚਾਹ ਲੱਗੀ ਰਹੇ।

ਵਿਆਖਿਆ-ਆਪਣੇ ਮਾਲਕ ਅੱਗੇ ਕਿਉਂਕਿ ਅਰਦਾਸ ਬੇਨਤੀ ਕਰਨੀ ਹੀ ਬਣ ਆਉਂਦੀ ਹੈ, ਇਸ ਕਰਕੇ ਪ੍ਰਾਣੀ ਮਾਤਰ ਨੂੰ ਮਾਲਕ ਅੱਗੇ ਇਹ ਬੇਨਤੀ ਕਰਦੇ ਰਹਿਣਾ ਚਾਹੀਦਾ ਹੈ ਕਿ ਹੇ ਮਾਲਕ ਜੀ ! ਆਪਣੀ ਮੇਹਰ ਕਰੋ ਕਿ ਸਾਨੂੰ ਆਪ ਜੀ ਦੇ ਖੁਲ੍ਹੇ ਦਰਸ਼ਨ ਦੀਦਾਰੇ ਕਰਨ ਦੀ ਚਾਹ ਸਦਾ ਹੀ ਲੱਗੀ ਰਹੇ।

ਯਥਾ-ਦਰਸਨ ਕੀ ਪਿਆਸ ਘਣੀ ਚਿਤਵਤ ਅਨਿਕ ਪ੍ਰਕਾਰ॥
ਕਰਹੁ ਅਨੁਗ੍ਰਹੁ ਪਾਰਬ੍ਰਹਮ ਹਰਿ ਕਿਰਪਾ ਧਾਰਿ ਮੁਰਾਰਿ॥
(ਆਸਾਵਰੀ ਮ: ੫, ਪੰਨਾ ੪੩੧)

# ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥

ਗੁਰੂ ਜੀ ਕਥਨ ਕਰਦੇ ਹਨ- ਹੇ ਪ੍ਰਭੂ ਜੀ ! ਤੇਰੇ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ। ਇਸ ਕਰਕੇ ਤੇਰੇ ਅੱਗੇ ਹੀ ਮੇਰੀ ਇਹ ਅਰਦਾਸ ਹੈ।

ਵਿਆਖਿਆ-ਮਾਲਕ ਤੋਂ ਬਿਨਾਂ ਕਿਉਂਕਿ ਹੋਰ ਕੋਈ ਦੂਜਾ ਆਸਾਂ ਮੁਰਾਦਾਂ ਪੂਰੀਆਂ ਕਰਨ ਵਾਲਾ ਨਹੀਂ ਹੁੰਦਾ, ਇਸ ਵਾਸਤੇ ਉਸ ਅਗੇ ਅਰਦਾਸ ਕਰੀਏ ਕਿ ਹੇ ਮਾਲਕ ਜੀ ! ਮੇਰੀ ਆਪ ਅੱਗੇ ਇਹ ਅਰਦਾਸ ਹੈ ਕਿ ਆਪ ਆਪਣੇ ਦੀਦਾਰੇ ਬਖਸ਼ ਕੇ ਮੇਰੀ ਆਸਾ ਪੂਰਨ ਕਰੋ।

ਯਥਾ-ਆਸਾਵੰਤੀ ਆਸ ਗੁਸਾਂਈ ਪੂਰੀਐ॥

. . . . . . . .

ਦੇਹੁ ਦਰਸੁ ਮਨਿ ਚਾਉ ਲਹਿ ਜਾਇ ਵਿਸੂਰੀਐ॥
(ਜੈਤਸਰੀ ਮਹਲਾ ੫, ਪੰਨਾ ੭੦੮)

## ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥ ੫ ॥

ਹਾੜ ਦਾ ਮਹੀਨਾ ਉਸਨੂੰ ਸੁਹਾਉਂਣਾ ਲੱਗਦਾ ਹੈ ਜਿਸ ਦੇ ਮਨ ਵਿਚ ਹਰੀ ਦੇ ਚਰਨਾਂ ਦਾ ਵਾਸਾ ਹੁੰਦਾ ਹੈ।

ਵਿਆਖਿਆ-ਹਾੜ ਦਾ ਮਹੀਨਾ ਬੜਾ ਖੁਸ਼ਕ ਤੇ ਅਤਿਅੰਤ ਗਰਮੀ ਵਾਲਾ ਹੋਣ ਕਰਕੇ ਸਭ ਨੂੰ ਦੁਖਦਾਇਕ ਜਾਪਦਾ ਹੈ, ਪਰ ਜਿਸਦੇ ਹਿਰਦੇ ਵਿਚ ਪਤੀ ਪ੍ਰਮਾਤਮਾ ਦੇ ਚਰਨ ਕੰਵਲਾਂ ਦਾ ਧਿਆਨ ਵੱਸ ਰਿਹਾ ਹੋਵੇ, ਉਸ ਨੂੰ ਇਹ ਕਠਨ ਮਹੀਨਾ ਵੀ ਸੁਖਦਾਇਕ ਲੱਗਦਾ ਹੈ। ਇਸ ਮਹੀਨੇ ਦੀ ਪਹਿਲੀ ਤੁਕ ਵਿਚ ਫੁਰਮਾਇਆ ਸੀ ਕਿ-ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥ ਹੁਣ ਇਸ ਅੰਤਲੀ ਤੁਕ ਵਿਚ ਸੂਚਿਤ ਕੀਤਾ ਹੈ ਕਿ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਵੱਸ ਰਿਹਾ ਹੋਵੇ, ਉਨ੍ਹਾਂ ਨੂੰ ਇਸ ਦੀ ਤਪਸ਼ ਨਹੀਂ ਲੱਗਦੀ।

## ਮਹੀਨਾ ਹਾੜ-ਰਾਗੁ ਤੁਖਾਰੀ

## ਆਸਾੜੁ ਭਲਾ ਸੂਰਜੁ ਗਗਨਿ ਤਪੈ॥

ਹਾੜ ਮਹੀਨੇ ਅਕਾਸ਼ ਵਿਚ ਸੂਰਜ (ਭਲਾ) ਬਹੁਤ ਤਪ ਰਿਹਾ ਹੈ। ਅਰਥਾਤ ਅਗਿਆਨ ਰੂਪੀ ਸੂਰਜ ਹਿਰਦੇ ਰੂਪੀ ਅਕਾਸ਼ ਵਿਚ ਅਤੀ ਜ਼ੋਰਾਂ ਉਤੇ ਹੈ।

## ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥

ਧਰਤੀ (ਦੂਖ ਸਹੈ) ਦੁਖ ਸਹਾਰ ਰਹੀ ਹੈ ਕਿਉਂਕਿ (ਸੋਖੈ).ਸੂਰਜ ਦੀ ਤਪਸ਼ ਜਲ ਨੂੰ ਸੁਕਾ ਦੇਂਦੀ ਹੈ ਅਤੇ (ਅਗਨਿ ਭਖੈ) ਧਰਤੀ ਅਗਨੀ ਵਾਂਗੂੰ ਭਖਦੀ ਹੈ।

ਅਰਥਾਤ-ਬੁਧੀ ਰੂਪੀ ਧਰਤੀ ਦੁੱਖ ਸਹਾਰਦੀ ਹੈ। ਜਦੋਂ ਅਗਿਆਨ ਰੂਪੀ ਸੂਰਜ ਸ਼ੁਭ ਗੁਣਾਂ ਰੂਪੀ ਜਲ ਨੂੰ ਸੁਕਾ ਦੇਂਦਾ ਹੈ, ਤਦੋਂ ਬੁਧੀ ਮੰਦ ਕਰਮਾਂ ਨਾਲ ਅੱਗ ਵਾਂਗੂੰ ਬਲ ਉੱਠਦੀ ਹੈ।

## ਅਗਨਿ ਰਸੁ ਸੋਖੈ ਮਰੀਐ ਧੋਖੈ
## ਭੀ ਸੋ ਕਿਰਤੁ ਨ ਹਾਰੇ॥

ਸੂਰਜ ਦੀ ਅਗਨੀ ਧਰਤੀ ਦੀ ਤਰਾਵਤ ਨੂੰ ਸੁਕਾ ਦੇਂਦੀ ਹੈ (ਇਹ ਵੇਖ ਕੇ) ਸੰਸਿਆਂ ਵਿਚ ਮਰੀਦਾ ਹੈ (ਕਿ ਇਸ ਤਪਸ਼ ਤੋਂ ਬਚਾਉ ਕਿਸ ਤਰ੍ਹਾਂ ਹੋਵੇਗਾ)। ਪਰ ਸੋ (ਸੂਰਜ) ਫਿਰ ਵੀ ਆਪਣੀ ਕਿਰਤ (ਕਾਰ ਤਪਸ਼ ਦੀ) ਤੋਂ ਨਹੀਂ ਹਾਰਦਾ (ਹਟਦਾ)।

ਅਰਥਾਤ-ਅਗਿਆਨ ਰੂਪੀ ਸੂਰਜ ਦੀ ਅਗਨੀ ਬੁਧੀ ਦੇ ਸ਼ੁਭ ਗੁਣਾਂ ਦੇ ਪਾਣੀ ਨੂੰ ਸੁਕਾਈ ਜਾਂਦੀ ਹੈ, ਇਸ ਕਰਕੇ ਭਰਮ ਲੱਗਾ ਹੋਇਆ ਹੈ ਕਿ ਪਤਾ ਨਹੀਂ ਕੀ ਹਾਲਤ ਹੋਵੇਗੀ, ਕਿਉਂਕਿ ਅਗਿਆਨ ਅਗਨੀ ਤਾਂ ਅਜੇ ਵੀ ਆਪਣੀ ਕਾਰ ਤੋਂ ਬੰਦ ਨਹੀਂ ਹੋਈ ਤੇ ਸ਼ੁਭ ਗੁਣਾਂ ਦਾ ਪਾਣੀ ਸੁੱਕਦਾ ਜਾ ਰਿਹਾ ਹੈ।

## ਰਥੁ ਫਿਰੈ ਛਾਇਆ ਧਨ ਤਾਕੈ
## ਟੀਡੁ ਲਵੈ ਮੰਝਿ ਬਾਰੇ॥

ਸੂਰਜ ਦਾ ਰੱਥ (ਇਸ ਹਾੜ ਮਹੀਨੇ ਦੀ ਬਾਰ੍ਹਵੀਂ ਤਰੀਕ ਤੋਂ ਦਖਨੈਣ ਨੂੰ) ਫਿਰ ਪੈਂਦਾ ਹੈ, ਜੀਵ ਰੂਪੀ ਇਸਤ੍ਰੀ ਛਾਂ ਲੱਭਦੀ ਹੈ

(ਮੀਂਹ ਦੀ ਹੋਂਦ ਬਿਨਾਂ ਤਪਸ਼ ਨਾਲ ਮੋਰੇ) ਬੀਂਡੇ ਜੰਗਲ ਵਿਚ ਟੀਂ ਟੀਂ ਕਰਕੇ ਬੋਲ ਰਹੇ ਹਨ।

## ਅਵਗਣ ਬਾਧਿ ਚਲੀ ਦੁਖੁ ਆਗੈ
## ਸੁਖੁ ਤਿਸੁ ਸਾਚੁ ਸਮਾਲੇ॥

ਜੋ ਜੀਵ ਰੂਪੀ ਇਸਤ੍ਰੀ ਔਗੁਣਾਂ ਨੂੰ ਬੰਨ੍ਹ ਕੇ (ਇਕੱਠੇ ਕਰਕੇ) ਇਸ ਸੰਸਾਰ ਤੋਂ ਚਲੀ ਹੈ ਉਸ ਨੂੰ ਅੱਗੇ ਜਾ ਕੇ ਦੁਖ ਮਿਲਦਾ ਹੈ। ਪਰ ਜੋ ਸਚੇ ਨਾਮ ਨੂੰ ਸੰਭਾਲ ਕੇ (ਇਕੱਠਾ ਕਰਕੇ) ਚਲੀ ਹੈ ਉਸਨੂੰ ਅੱਗੇ ਸੁਖ ਹੁੰਦਾ ਹੈ।

## ਨਾਨਕ ਜਿਸ ਨੋ ਇਹੁ ਮਨੁ ਦੀਆ
## ਮਰਣੁ ਜੀਵਣੁ ਪ੍ਰਭ ਨਾਲੇ॥ ੮॥

ਗੁਰੂ ਜੀ ਕਥਨ ਕਰਦੇ ਹਨ- ਜਿਸ ਨੂੰ ਅਸਾਂ ਆਪਣਾ ਇਹ ਮਨ ਦਿੱਤਾ ਹੈ ਉਸ ਪ੍ਰਭੂ ਦੇ ਨਾਲ ਹੀ ਸਾਡਾ ਮਰਨਾ ਤੇ ਜੀਵਣਾ ਹੈ।

ਅਰਥਾਤ-ਪ੍ਰਭੂ ਦੇ ਪ੍ਰੇਮੀ ਭਗਤ ਆਪਣੇ ਪ੍ਰੀਤਵਾਨ ਪ੍ਰਭੂ ਨਾਲ ਹੀ ਆਪਣਾ ਜੀਵਨ ਮਰਨ ਅਥਵਾ ਦੁਖ ਸੁਖ ਨਿਸਚੇ ਕਰਦੇ ਹਨ। ਯਥਾ-ਤੂ ਮੇਰਾ ਜੀਵਨੁ ਤੂ ਆਧਾਰੁ॥

ਤੁਝਹਿ ਪੇਖਿ ਬਿਗਸੈ ਕਉਲਾਰੁ॥ ੨॥

(ਆਸਾ ਮਹਲਾ ੫, ਪੰਨਾ ੩੮੯)

### ਕਠਨ ਪਦਾਂ ਦੇ ਅਰਥ

### ਮਹੀਨਾ ਹਾੜ-ਰਾਗੁ ਮਾਝ

ਨਾਹੁ=ਪਤੀ, ਮਾਲਕ। ਸੰਦੀ=ਦੀ। ਦੁਯੈ ਭਾਇ=ਦ੍ਵੈਤ ਭਾਵ ਕਰਕੇ, ਦੂਜੇ ਨਾਲ ਪ੍ਰੇਮ ਕਰਕੇ। ਵਿਗੁਚੀਐ=ਖਰਾਬ ਹੋਈਦਾ ਹੈ। ਪਈਸੁ=ਪੈਂਦੀ ਹੈ। ਲੁਣੈ=ਵੱਢਦਾ ਹੈ। ਭੇਟੀਐ=ਮਿਲੇ ਹਨ।

ਖਲਾਸੁ=ਬੰਧਨ ਰਹਿਤ, ਮੁਕਤ, ਛੁਟਕਾਰਾ।

ਮਹੀਨਾ ਹਾੜ-ਰਾਗੁ ਤੁਖਾਰੀ

ਭਲਾ=ਚੰਗਾ, ਬਹੁਤ। ਗਗਨਿ=ਅਕਾਸ਼ ਵਿਚ। ਸੋਖੈ=ਸੁਕਾ ਰਹੀ ਹੈ। ਭਖੈ=ਭਖ (ਭੜਕ) ਰਹੀ ਹੈ। ਰਸੁ=ਪਾਣੀ। ਸੋ=ਉਹ ਸੂਰਜ। ਹਾਰੇ=ਛੱਡਦਾ। ਰਥੁ=ਸੂਰਜ ਦਾ ਚੱਕਰ। ਟੀਡੁ=ਬੀਂਡਾ। ਲਵੈ=ਬੋਲਦਾ ਹੈ। ਮੰਝਿ=ਵਿਚ। ਬਾਰੇ=ਜੰਗਲ। ਬਾਧਿ=ਬੰਨ੍ਹ ਕੇ। ਸਮਾਲੇ=ਯਾਦ ਕਰਦੀ।

# ਮਹੀਨਾ ਸਾਵਣ-ਰਾਗੁ ਮਾਝ

ਜਦ ਜਗਿਆਸੂ ਰੂਪੀ ਇਸਤ੍ਰੀ ਹਾੜ ਦੇ ਮਹੀਨੇ ਦੀ ਦੁਖਦਾਇਕ ਗਰਮੀ ਨੂੰ ਆਪਣੇ ਪ੍ਰੀਤਮ ਦੀ ਯਾਦ ਦੁਆਰਾ ਸੁਖਦਾਇਕ ਕਰਕੇ ਬਤੀਤ ਕਰ ਲੈਂਦੀ ਹੈ ਤਾਂ ਬਾਰਸ਼ਾਂ ਅਰੰਭ ਹੋਣ ਕਰਕੇ, ਮਨ ਨੂੰ ਕੁਝ ਸ਼ਾਂਤੀ ਹੋ ਜਾਂਦੀ ਹੈ, ਜਿਸ ਕਰਕੇ ਪਿਆਰੇ ਦੇ ਚਰਨ ਕੰਵਲਾਂ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਪ੍ਰਸੰਨ ਹੁੰਦੀ ਹੈ।

ਉਹ ਪ੍ਰਸੰਨਤਾ ਵਾਲੀ ਦਸ਼ਾ ਦਾ ਸਤਿਗੁਰੂ ਜੀ ਇਸ ਮਹੀਨੇ ਦੁਆਰਾ ਵਰਨਣ ਕਰਦੇ ਹਨ।

## ਸਾਵਣਿ ਸਰਸੀ ਕਾਮਣੀ
## ਚਰਨ ਕਮਲ ਸਿਉ ਪਿਆਰੁ॥

ਸਾਵਣ ਮਹੀਨੇ ਵਿਚ ਇਸਤ੍ਰੀ ਪ੍ਰਸੰਨ ਹੋਈ ਹੈ, ਚਰਨ ਕੰਵਲਾਂ ਨਾਲ ਪਿਆਰ ਕਰਕੇ। ਅਰਥਾਤ ਸਾਵਣ ਦੇ ਮਹੀਨੇ ਵਿਚ ਇਸਤ੍ਰੀ ਆਪਣੇ ਪਿਆਰੇ ਦੇ ਚਰਨ ਪਰਸ ਕੇ ਅਨੰਦ ਹੁੰਦੀ ਹੈ।

ਵਿਆਖਿਆ-ਸਾਵਣ ਮਹੀਨੇ ਵਿਚ ਬਰਖ਼ਾ ਦੇ ਕਾਰਨ ਸਾਰੀ ਬਨਾਸਪਤੀ ਹਰੀ ਭਰੀ ਹੋ ਜਾਂਦੀ ਹੈ, ਜਿਸ ਨੂੰ ਵੇਖ ਕੇ ਪ੍ਰਾਣੀ ਮਾਤ੍ਰ

ਦਾ ਹਿਰਦਾ ਵੀ ਟਹਿਕ ਜਾਂਦਾ ਹੈ। ਐਸੇ ਸੁਹਾਵਣੇ ਸਮੇਂ ਆਪਣੇ ਪਤੀ ਪ੍ਰਮੇਸ਼ਰ ਦੇ ਚਰਨਾਂ ਨਾਲ ਪਿਆਰ ਕਰ ਕੇ ਉਹਨਾਂ ਨੂੰ ਪਰਸ ਕੇ ਜਗਿਆਸੂ ਰੂਪੀ ਇਸਤ੍ਰੀ ਅਨੰਦ ਹੁੰਦੀ ਹੈ।

## ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥

ਉਸਦਾ ਮਨ ਅਤੇ (ਤਨ) ਸਰੀਰ ਸੱਚੇ ਰੰਗ ਵਿਚ ਰੰਗਿਆ ਹੋਇਆ ਹੈ, ਜਿਸ ਨੂੰ ਕੇਵਲ ਇਕ ਨਾਮ ਦਾ ਹੀ ਆਸਰਾ ਹੈ।

ਅਰਥਾਤ-ਐਸੀ ਇਸਤ੍ਰੀ ਮਨ ਤਨ ਕਰਕੇ ਆਪਣੇ ਪਤੀ ਦੇ ਨਾਮ ਦੇ ਆਸਰੇ ਹੀ ਜੀਵਨ ਬਤੀਤ ਕਰਦੀ ਹੈ।

ਵਿਆਖਿਆ-ਸੱਚੀ ਪ੍ਰੀਤਵਾਨ ਜਗਿਆਸੂ ਇਸਤ੍ਰੀ ਮਨ ਅਤੇ ਤਨ ਕਰਕੇ ਆਪਣੇ ਪ੍ਰੀਤਮ ਦੇ ਪ੍ਰੇਮ ਵਿਚ ਹੀ ਰੱਤੀ ਰਹਿੰਦੀ ਹੈ, ਉਸ ਨੂੰ ਕੇਵਲ ਆਪਣੇ ਪ੍ਰੀਤਮ ਦਾ ਹੀ ਆਸਰਾ ਹੁੰਦਾ ਹੈ, ਕਿਸੇ ਦੂਜੇ ਦਾ ਧਿਆਨ ਨਹੀਂ ਕਰਦੀ।

ਯਥਾ-ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥
ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥
(ਆਸਾ ਦੀ ਵਾਰ, ਪੰਨਾ ੪੭੪)

ਅਰਥਾਤ-ਉਹ ਪ੍ਰੀਤ ਕੀ ਹੈ ਜਿਹੜੀ ਕਿਸੇ ਨਾਲ ਜਾ ਲੱਗੇ, ਪ੍ਰੇਮੀ ਉਹੀ ਕਿਹਾ ਜਾਂਦਾ ਹੈ ਜੋ ਸਦਾ ਆਪਣੇ ਪ੍ਰੀਤਮ ਦੇ ਪ੍ਰੇਮ ਵਿਚ ਹੀ ਸਮਾਇਆ ਰਹੇ।

## ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥

ਵਿਸ਼ੇ ਵਿਕਾਰਾਂ ਦੇ ਝੂਠੇ ਰੰਗ ਉਸ ਨੂੰ ਸਾਰੇ ਸੁਆਹ ਦੇ ਤੁਲ ਦਿਸਦੇ ਹਨ।

ਵਿਆਖਿਆ-ਇਹ ਜੋ ਸੰਸਾਰ ਦੇ ਪਦਾਰਥ ਦਿਸ ਰਹੇ ਹਨ ਇਹ ਸਭ ਝੂਠੇ ਹਨ। ਪ੍ਰਭੂ ਦਾ ਭਗਤ ਇਨ੍ਹਾਂ ਨਾਲ ਪਿਆਰ ਨਹੀਂ ਕਰਦਾ

ਉਹ ਇਨ੍ਹਾਂ ਨੂੰ ਸੁਆਹ ਵਤ ਤੁੱਛ ਜਾਣਦਾ ਹੈ।

ਯਥਾ-ਬਿਖਿਆ ਕੈ ਧਨਿ ਸਦਾ ਦੁਖੁ ਹੋਇ॥
ਨਾ ਸਾਥਿ ਜਾਇ ਨ ਪਰਾਪਤਿ ਹੋਇ॥
(ਧਨਾਸਰੀ ਮ: ੩, ਪੰਨਾ ੬੬੫)

# ੯. ਸਾਖੀ-ਸਿਕੰਦਰ ਦੀ

ਇਹ ਇਕ ਤਵਾਰੀਖੀ ਸਾਖੀ ਹੈ ਕਿ ਯੂਨਾਨ ਦਾ ਬਾਦਸ਼ਾਹ ਸਿਕੰਦਰ ਆਜ਼ਮ ਜਿਸ ਨੇ ਹਿੰਦੁਸਤਾਨ ਨੂੰ ਲੁੱਟ ਪੁੱਟ ਕੇ ਅਰਬਾਂ ਖਰਬਾਂ ਦੇ ਹੀਰੇ ਜਵਾਹਰਾਤ ਤੇ ਸੋਨਾ ਚਾਂਦੀ ਆਪਣੇ ਦੇਸ਼ ਵਿਚ ਖੜਿਆ ਸੀ, ਜਦ ਮਰਨ ਲੱਗਾ ਤਾਂ ਉਸ ਨੇ ਆਪਣੇ ਵਜ਼ੀਰਾਂ ਅਮੀਰਾਂ ਅਹਿਲਕਾਰਾਂ ਨੂੰ ਹੁਕਮ ਦਿੱਤਾ ਉਹ ਮਾਲ ਧਨ ਤੇ ਦੌਲਤ ਜਿਨ੍ਹਾਂ ਵਾਸਤੇ ਮੈਂ ਇਤਨੇ ਜ਼ੁਲਮ ਕੀਤੇ, ਲੜਾਈਆਂ ਲੜੀਆਂ ਤੇ ਦੇਸ਼ਾਂ ਪ੍ਰਦੇਸ਼ਾਂ ਵਿਚ ਦੁੱਖ ਉਠਾਏ, ਸਭ ਮੇਰੇ ਇਸ ਕਮਰੇ ਦੀਆਂ ਦੀਵਾਰਾਂ ਨਾਲ ਲਾ ਕੇ ਨੁਮਾਇਸ਼ ਕਰ ਦਿਓ। ਆਪਣੇ ਅੰਤ ਸਮੇਂ ਮੈਂ ਉਹਨਾਂ ਨੂੰ ਇਕ ਵਾਰ ਵੇਖ ਲਵਾਂ। ਉਪਰੰਤ ਜਦ ਮੇਰਾ ਜਨਾਜ਼ਾ ਨਿਕਲੇ ਤਾਂ ਮੇਰੇ ਦੋਵੇਂ ਹੱਥ ਕਫਨ ਤੋਂ ਬਾਹਰ ਕੱਢ ਦੇਣੇ ਜਿਸ ਨਾਲ ਲੋਕਾਂ ਨੂੰ ਇਹ ਪਤਾ ਲੱਗ ਜਾਵੇ ਕਿ ਮੈਂ ਖਾਲੀ ਹੱਥ ਜਾ ਰਿਹਾ ਹਾਂ। ਕੋਈ ਚੀਜ਼ ਮੇਰੇ ਨਾਲ ਨਹੀਂ ਗਈ। ਇਸ ਪਰਥਾਏ ਇਕ ਕਵੀ ਦਾ ਕਥਨ ਹੈ ਕਿ -

ਆਖਰਕਾਰ ਜਬ ਜਹਾਂ ਸੇ ਚਲਾ, ਤੋ ਹਾਥ ਖਾਲੀ ਕਫਨ ਸੇ ਬਾਹਰ ਥਾ।

ਸੋ ਪਿਆਰਿਓ ! ਇਹ ਸਭ ਪਦਾਰਥ ਜਿਨ੍ਹਾਂ ਦੇ ਪ੍ਰੇਮ ਕਰਕੇ ਪ੍ਰਾਣੀ ਪ੍ਰਮਾਤਮਾ ਨੂੰ ਭੁਲਾ ਛੱਡਦਾ ਹੈ, ਝੂਠੇ ਅਤੇ ਨਾਸ਼ਵੰਤ ਹਨ। ਪ੍ਰਮਾਤਮਾ ਦੀ ਸ਼ਰਨ ਗ੍ਰਹਿਣ ਕਰਕੇ ਆਪਣਾ ਜਨਮ ਸਫਲਾ ਕਰੀਏ ਅਤੇ ਇਹ ਮਹਾਂ ਵਾਕ ਨੂੰ ਚੇਤੇ ਰਖੀਏ।

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥

ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥

## ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥

ਹਰੀ ਦੇ ਨਾਮ ਅੰਮ੍ਰਿਤ ਦੀ ਸ਼ੋਭਨੀਕ ਬੂੰਦ ਸੰਤਾਂ ਨਾਲ ਮਿਲ ਕੇ ਪੀਣ ਵਾਲੇ ਹੋਈਦਾ ਹੈ।

ਭਾਵ ਅਰਥ-ਪ੍ਰਮਾਤਮਾ ਦੇ ਨਾਮ ਅੰਮ੍ਰਿਤ ਦੀ ਸ਼ਾਂਤ ਰਸ ਦੀ ਕਣੀ ਸਾਧ ਸੰਗਤ ਵਿਚੋਂ ਪ੍ਰਾਪਤ ਹੁੰਦੀ ਹੈ।

ਨਾਨਕ ਨਾਮੁ ਜਪੈ ਸੋ ਜੀਵੈ॥
ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ॥ (ਗਉੜੀ ਮ: ੫)

## ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥

ਬ੍ਰਿਛ ਤੇ ਤ੍ਰਿਣ ਪ੍ਰਭੂ ਦੀ ਸੱਤਾ ਸ਼ਕਤੀ ਕਰਕੇ ਖਿੜੇ ਹੋਏ ਹਨ, ਉਹ ਪ੍ਰਭੂ ਬੇਅੰਤ ਸ਼ਕਤੀਵਾਨ ਪੁਰਖ ਹੈ।

ਵਿਆਖਿਆ-ਹਰ ਇਕ ਜੀਵ ਜੰਤੂ ਵਿਚ ਜਿਹੜੀ ਸੱਤਾ ਸਫੁਰਤੀ ਹੈ ਇਹ ਸਭ ਪ੍ਰਮਾਤਮਾ ਦੀ ਹੈ, ਇਸ ਤੋਂ ਬਿਨਾਂ ਜੀਵ ਜੜ੍ਹ ਹੈ। ਖੇੜਾ ਤਥਾ ਪਰਫੁੱਲਤਾ ਜੀਵਾਂ ਵਿਚ ਪ੍ਰਮਾਤਮਾ ਦੀ ਸ਼ਕਤੀ ਕਰਕੇ ਹੈ।

ਯਥਾ-ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ॥
ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ॥
(ਪੰਨਾ ੮੪੩)

## ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥

ਐਸੇ ਹਰੀ ਨੂੰ ਮਿਲਣ ਵਾਸਤੇ ਮਨ ਚਾਹੁੰਦਾ ਹੈ, ਚੰਗੇ ਭਾਗ ਹੀ ਮੇਲ ਕਰਾਉਣ ਵਾਲੇ ਹੁੰਦੇ ਹਨ।

ਵਿਆਖਿਆ-ਮਨ ਤਾਂ ਹਰ ਇਕ ਦਾ ਚਾਹੁੰਦਾ ਹੈ ਕਿ ਜਿਸ ਪ੍ਰਭੂ ਦੇ ਸੰਗ ਕਰਕੇ ਵਣ ਤ੍ਰਿਣ ਆਦਿਕ ਖਿੜ ਰਿਹਾ ਹੈ, ਉਸ ਨੂੰ ਮਿਲੀਏ, ਪਰ ਇਹ ਚੰਗੇ ਭਾਗਾਂ ਤੋਂ ਬਿਨਾਂ ਨਹੀਂ ਹੋ ਸਕਦਾ। ਤਾਂ ਤੇ ਚੰਗੇ ਕਰਮ ਕਰਕੇ ਹਰੇਕ ਜੀਵ ਨੂੰ ਆਪਣੇ ਉੱਤਮ ਭਾਗ ਬਨਾਉਣੇ ਚਾਹੀਦੇ ਹਨ, ਜਿਸ ਕਰਕੇ ਇਸਨੂੰ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਵੇ।

## ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥

ਜਿਨ੍ਹਾਂ ਜਗਿਆਸੂ ਰੂਪੀ ਇਸਤ੍ਰੀਆਂ ਨੇ ਪਤੀ ਪ੍ਰਮਾਤਮਾ ਨੂੰ ਪਾਇਆ ਹੈ, ਮੈਂ ਉਹਨਾਂ ਤੋਂ ਸਦਾ ਕੁਰਬਾਨ ਹਾਂ।

ਵਿਆਖਿਆ-ਜਿਹੜੀਆਂ ਜੀਵ ਰੂਪੀ ਇਸਤ੍ਰੀਆਂ ਆਪਣੇ ਸ਼ੁਭ ਗੁਣਾਂ ਸਦਕਾ ਮਾਲਕ ਨੂੰ ਪਾ ਲੈਂਦੀਆਂ ਹਨ, ਉਨ੍ਹਾਂ ਦੀ ਸਾਨੂੰ ਸਦਾ ਸੇਵਾ ਕਰਨੀ ਅਤੇ ਆਗਿਆ ਦਾ ਪਾਲਣ ਕਰਨਾ ਚਾਹੀਦਾ ਹੈ।

ਯਥਾ-ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ॥

(ਤਿਲੰਗ ਮ: ੧)

## ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥

ਗੁਰੂ ਜੀ ਕਥਨ ਕਰਦੇ ਹਨ, ਪ੍ਰਮਾਤਮਾ ਮੇਹਰ ਕਰ ਕੇ ਗੁਰੂ ਦੇ ਉਪਦੇਸ਼ ਦੁਆਰਾ ਸੁਧਾਰ ਕਰਨ ਵਾਲਾ ਹੈ।

ਵਿਆਖਿਆ-ਜੀਵ ਦੀ ਅਰਦਾਸ ਪ੍ਰਵਾਨ ਕਰਕੇ ਜਦ ਉਸ ਉੱਤੇ ਪ੍ਰਮਾਤਮਾ ਆਪਣੀ ਕਿਰਪਾ ਕਰਦਾ ਹੈ ਤਾਂ ਉਸ ਨੂੰ ਪ੍ਰੇਰ ਕੇ ਗੁਰੂ

ਪਾਸ ਭੇਜਦਾ ਹੈ। ਗੁਰੂ ਜੀ ਉਸ ਨੂੰ ਸੱਚਾ ਉਪਦੇਸ਼ ਦੇ ਕੇ ਉਸ ਦਾ ਜਨਮ ਸਫਲਾ ਕਰ ਦੇਂਦੇ ਹਨ।

ਯਥਾ-ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥
(ਸਿਰੀਰਾਗੁ ਮ: ੫, ਪੰਨਾ ੫੨)

# ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥ ੬॥

ਸਾਵਣ ਦਾ ਮਹੀਨਾ ਉਹਨਾਂ ਸੁਹਾਗਵੰਤੀਆਂ ਦਾ ਸ਼ੋਭਨੀਕ ਹੁੰਦਾ ਹੈ ਜਿਨ੍ਹਾਂ ਦੇ ਹਿਰਦੇ ਵਿਚ ਰਾਮ ਨਾਮ ਦਾ (ਹਾਰੁ) ਸੁਆਸ ਸੁਆਸ ਸਿਮਰਨ ਹੋਵੇ।

ਵਿਆਖਿਆ-ਸਾਵਣ ਮਹੀਨੇ ਬਰਖਾ ਹੁੰਦੀ ਹੈ, ਸਾਵੇਂ ਮਨਾਏ ਜਾਂਦੇ ਹਨ, ਤੀਆਂ ਦੇ ਤਿਉਹਾਰ ਹੁੰਦੇ ਹਨ, ਪਰ ਇਹ ਸਭ ਖੁਸ਼ੀਆਂ ਦੇ ਸਮੇਂ ਉਨ੍ਹਾਂ ਵਾਸਤੇ ਹੁੰਦੇ ਹਨ ਜਿਨ੍ਹਾਂ ਦੇ ਪਤੀ ਪਾਸ ਹੋਣ, ਅਥਵਾ ਜੋ ਪਤੀ ਦੀ ਯਾਦ ਨੂੰ ਸੁਆਸ ਸੁਆਸ ਹਿਰਦੇ ਵਿਚ ਰਖਦੀਆਂ ਹਨ। ਪਤੀ ਹੀਣਾਂ ਨੂੰ ਸਾਵਣ ਦੇ ਸੁਹਾਵਣੇ ਤਿਉਹਾਰ ਕਿਸੇ ਅਰਥ ਨਹੀਂ ਹੁੰਦੇ, ਏਥੇ ਸਾਵਣ ਮਹੀਨੇ ਨੂੰ ਮਨੁੱਖਾ ਜਨਮ ਦੀ ਸਦਰਸ਼ਤਾ ਵੀ ਦੇਂਦੇ ਹਨ। ਭਾਵ ਹੈ ਕਿ ਮਨੁੱਖਾ ਜਨਮ ਉਸੀ ਦਾ ਸ਼ੋਭਨੀਕ ਹੈ ਜੋ ਸੁਆਸ ਸੁਆਸ ਪ੍ਰਮਾਤਮਾ ਦਾ ਨਾਮ ਜਪਦਾ ਤੇ ਗੁਣ ਗਾਉਂਦਾ ਹੈ।

# ਮਹੀਨਾ ਸਾਵਣ-ਰਾਗੁ ਤੁਖਾਰੀ

## ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥

ਸਾਵਣ ਮਹੀਨੇ ਵਿਚ ਹੇ ਪਿਆਰੇ ! ਤੂੰ ਅਨੰਦ ਹੋ, ਸਾਵਣ ਦੀ ਰੁੱਤ ਦੇ ਬੱਦਲ ਮੀਂਹ ਵਰਸਾਉਣ ਵਾਲੇ ਆਏ ਹਨ।

**ਮੈ ਮਨਿ ਤਨਿ ਸਹੁ ਭਾਵੈ ਪਿਰੁ ਪਰਦੇਸਿ ਸਿਧਾਏ॥**

ਮੈਨੂੰ ਮਨ ਤੇ ਤਨ ਕਰਕੇ ਪਤੀ ਜੀ ਪਿਆਰੇ ਲੱਗ ਰਹੇ ਹਨ ਪਰ ਉਹ ਪ੍ਰਦੇਸ਼ ਚਲੇ ਗਏ ਹਨ।

**ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥**

ਐਸੇ ਸਮੇਂ ਜੇ ਪਤੀ ਘਰ ਨਾ ਆਵੇ ਤਾਂ ਉਸ ਦੇ ਝੋਰੇ ਵਿਚ ਮਰ ਜਾਈਦਾ ਹੈ, ਕਿਉਂਕਿ ਬਿਜਲੀ ਦੀ ਚਮਕ, ਚਮਕ ਕੇ ਡਰਾਉਂਦੀ ਹੈ।

**ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥**

ਮੇਰੀ ਇਕੱਲੀ ਦੀ ਸੇਜ ਬਹੁਤ ਦੁਖਦਾਈ ਹੋ ਰਹੀ ਹੈ, ਏਸ ਇਕੱਲਪੁਣੇ ਦੇ ਦੁੱਖ ਕਰਕੇ, ਹੇ ਮਾਈ ! ਮੇਰਾ ਮਰਨ ਹੋ ਰਿਹਾ ਹੈ।

**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥**

ਹਰੀ ਪਤੀ ਤੋਂ ਬਿਨਾਂ ਦਸ ਨੀਂਦ ਤੇ ਭੁਖ ਕੈਸੀ ਹੁੰਦੀ ਹੈ? ਉਸ ਤੋਂ ਬਿਨਾਂ ਕਪੜਾ ਵੀ ਕੋਈ ਸਰੀਰ ਨੂੰ ਚੰਗਾ ਨਹੀਂ ਲੱਗਦਾ।

ਅਰਥਾਤ-ਪਤੀ ਤੋਂ ਬਿਨਾਂ ਨਾ ਨੀਂਦ ਆਉਂਦੀ ਹੈ ਨਾ ਭੁਖ ਲੱਗਦੀ ਹੈ ਅਤੇ ਨਾ ਹੀ ਕੋਈ ਕਪੜਾ ਸਰੀਰ ਨੂੰ ਚੰਗਾ ਲੱਗਦਾ ਹੈ।

**ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥ ੯॥**

ਗੁਰੂ ਜੀ ਕਥਨ ਕਰਦੇ ਹਨ-ਉਹੀ ਕੰਤ ਵਾਲੀ ਸੁਹਾਗਣ ਹੈ, ਜਿਹੜੀ ਪਤੀ ਦੇ (ਅੰਕਿ) ਸਰੂਪ ਵਿਚ ਸਮਾ ਜਾਂਦੀ ਹੈ।

ਅਰਥਾਤ-ਸੁਹਾਗਣ ਉਹੀ ਹੈ ਜੋ ਆਪਣੇ ਪਤੀ ਦੇ ਪਰੇਮ ਪਿਆਰ ਵਿਚ ਇਕ ਮਿਕ ਹੋਈ ਹੋਈ ਹੋਵੇ।

ਕਠਨ ਪਦਾਂ ਦੇ ਅਰਥ

ਮਹੀਨਾ ਸਾਵਣ-ਰਾਗੁ ਮਾਝ

ਸਰਸੀ=ਪ੍ਰਸੰਨ ਹੋਈ। ਕਾਮਣੀ=ਇਸਤ੍ਰੀ। ਬਿਖਿਆ=ਵਿਕਾਰਾਂ ਦੇ। ਕੂੜਾਵਿਆ=ਝੂਠੇ ਹਨ। ਛਾਰੁ=ਸੁਆਹ। ਸੁਹਾਵਣੀ=ਸ਼ੋਭਾ ਵਾਲੀ। ਵਣੁ=ਬ੍ਰਿਛ। ਮਉਲਿਆ=ਖਿੜਿਆ। ਮਇਆ=ਕ੍ਰਿਪਾ। ਉਰਿਹਾਰੁ=ਹਿਰਦੇ ਦਾ ਹਾਰ, ਸੁਆਸ ਸੁਆਸ ਦਾ ਸਿਮਰਨ।

ਮਹੀਨਾ ਸਾਵਣ-ਰਾਗੁ ਤੁਖਾਰੀ

ਸਰਸ=ਖਿੜ, ਪ੍ਰਸੰਨ ਹੋ। ਸਹੁ=ਪਤੀ।। ਹਾਵੈ=ਝੋਰਿਆਂ ਵਿਚ। ਦਾਮਨਿ=ਬਿਜਲੀ। ਖਰੀ=ਬਹੁਤ। ਦੁਹੇਲੀ=ਦੁਖਦਾਈ। ਕੰਤੀ=ਕੰਤ (ਪਤੀ) ਵਾਲੀ।

# ਮਹੀਨਾ ਭਾਦਰੋਂ-ਰਾਗੁ ਮਾਝ

ਸਾਵਣ ਦੇ ਸੁਹਾਵਣੇ ਮਹੀਨੇ ਵਿਚ ਜੋ ਜਗਿਆਸੂ ਰੂਪੀ ਇਸਤ੍ਰੀਆਂ ਪਤੀ ਪ੍ਰਮਾਤਮਾ ਦੇ ਪ੍ਰੇਮ ਕਰਕੇ ਅੱਠੇ ਪਹਿਰ ਉਸ ਦਾ ਸਿਮਰਨ ਕਰਦੀਆਂ ਹਨ, ਉਨ੍ਹਾਂ ਉਤੇ ਉਹਦੀ ਕ੍ਰਿਪਾ ਹੁੰਦੀ ਹੈ। ਪ੍ਰੰਤੂ ਜਿਹੜੀਆਂ ਦ੍ਵੈਤ ਭਾਵ ਦੇ ਭਰਮ ਵਿਚ ਭੁਲ ਕੇ ਦੂਜੇ ਪਦਾਰਥਾਂ ਨਾਲ ਪ੍ਰੇਮ ਕਰਨ ਲੱਗ ਜਾਂਦੀਆਂ ਹਨ, ਉਹਨਾਂ ਦੀ ਦਿਸ਼ਾ ਦਾ ਵਰਨਣ ਸਤਿਗੁਰੂ ਜੀ ਭਾਦਰੋਂ ਦੇ ਮਹੀਨੇ ਦੁਆਰਾ ਇਸ ਤਰ੍ਹਾਂ ਕਥਨ ਕਰਦੇ ਹਨ।

**ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥**



ਭਾਦਰੋਂ ਦੇ ਮਹੀਨੇ ਭਰਮ ਵਿਚ ਭੁਲੀਆਂ ਹੋਈਆਂ ਦਾ ਦੂਜੇ

(ਸੰਸਾਰਕ ਪਦਾਰਥਾਂ) ਨਾਲ ਪ੍ਰੇਮ ਲੱਗਾ ਹੋਇਆ ਹੈ।

ਵਿਆਖਿਆ-ਜਿਨ੍ਹਾਂ ਜਗਿਆਸੂ ਰੂਪੀ ਇਸਤ੍ਰੀਆਂ ਦਾ ਮੋਹ ਮਾਇਆ ਦੇ ਭਰਮ ਵਿਚ ਭੁਲ ਕਰਕੇ ਧਨ, ਦੌਲਤ, ਇਸਤ੍ਰੀ ਪੁੱਤਰ ਆਦਿਕ ਅਤੇ ਦੇਵੀ ਦੇਵਤਿਆਂ ਨਾਲ ਪ੍ਰੇਮ ਪਿਆਰ ਲੱਗਾ ਹੋਇਆ ਹੈ, ਉਹ ਆਪਣੇ ਪਤੀ ਪ੍ਰਮਾਤਮਾ ਦੇ ਪ੍ਰੇਮ ਪਿਆਰ ਵਲੋਂ ਭੁਲੀਆਂ ਹੋਈਆਂ ਹਨ। ਅਰਥਾਤ ਦੂਜਿਆਂ ਪਦਾਰਥਾਂ ਦੇ ਝੂਠੇ ਪ੍ਰੇਮ ਵਿਚ ਲੱਗ ਕੇ ਉਨ੍ਹਾਂ ਨੂੰ ਪਤੀ ਦਾ ਸੱਚਾ ਪ੍ਰੇਮ ਭੁੱਲਾ ਹੋਇਆ ਹੈ।

## ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥

ਐਸੀਆਂ ਇਸਤ੍ਰੀਆਂ ਦੇ ਲੱਖਾਂ ਸ਼ਿੰਗਾਰ ਬਣਾਏ ਹੋਏ ਵੀ ਕਿਸੇ ਕੰਮ ਨਹੀਂ ਹਨ।

ਵਿਆਖਿਆ-ਜੋ ਇਸਤ੍ਰੀਆਂ ਕਿਸੇ ਭਰਮ ਵਿਚ ਪੈ ਕੇ ਆਪਣੇ ਪਤੀ ਨੂੰ ਭੁਲ ਗਈਆਂ ਹਨ, ਉਨ੍ਹਾਂ ਦੇ ਸੋਲ੍ਹਾਂ ਸ਼ਿੰਗਾਰ ਕੀ ਲੱਖਾਂ ਸ਼ਿੰਗਾਰ ਕੀਤੇ ਹੋਏ ਵੀ ਕਿਸੇ ਕੰਮ ਨਹੀਂ ਆਉਂਦੇ। ਸਭ ਬੇਅਰਥ ਜਾਂਦੇ ਹਨ। ਕਿਸੇ ਕੰਮ ਨਹੀਂ ਆਉਂਦੇ।

ਯਥਾ-ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ॥
ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ॥ ੨॥
(ਸੂਹੀ ਮ: ੩)

ਅਥਵਾ-ਜੋ ਜਗਿਆਸੂ ਕਿਸੇ ਭਰਮ ਵਿਚ ਪੈ ਕੇ ਪ੍ਰਮਾਤਮਾ ਨੂੰ ਭੁਲ ਕੇ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ, ਉਨ੍ਹਾਂ ਦੇ ਜਪ, ਤਪ, ਤੀਰਥ ਅਤੇ ਹੋਰ ਅਨੇਕਾਂ ਸਾਧਨ ਆਦਿਕ ਨਿਸਫਲ ਜਾਂਦੇ ਹਨ। ਕਿਉਂਕਿ -

ਮਹਾਂ ਪੁਰਸ਼ ਜਪ ਤਪ ਆਦਿਕ ਪੁੰਨ ਕਰਮ ਸਭ 'ਬਿੰਦੀ' ਦੇ ਬਰਾਬਰ ਅਤੇ ਪ੍ਰਮਾਤਮਾ ਦਾ ਨਾਮ 'ਏਕਾ' ਦੇ ਬਰਾਬਰ ਕਥਨ ਕਰਦੇ

ਹਨ। ਜਦ ਤਕ 'ਬਿੰਦੀ' ਨਾਲ 'ਏਕਾ' ਨਾ ਹੋਵੇ ਤਦ ਤਕ 'ਬਿੰਦੀਆਂ' ਭਾਵੇਂ ਲੱਖਾਂ ਤੇ ਕਰੋੜਾਂ ਲਿਖੀਆਂ ਜਾਣ ਸਭ ਬੇਅਰਥ ਹਨ। ਇਕ 'ਏਕੇ' ਨਾਲ ਜਿਤਨੀਆਂ ਬਿੰਦੀਆਂ ਲੱਗਣਗੀਆਂ ਉਤਨੇ ਹੀ ਦਸ ਗੁਣਾਂ ਉਸ ਦਾ ਫਲ ਅਧਿਕ ਹੁੰਦਾ ਜਾਏਗਾ। ਸੋ ਹਾਰ ਸ਼ਿੰਗਾਰ ਤੇ ਜਪ ਤਪ ਆਦਿਕ ਪੁੰਨ ਕਰਮ ਸਭ 'ਬਿੰਦੀਆਂ' ਹਨ ਤੇ ਪਤੀ ਦਾ ਨਾਮ 'ਏਕਾ'। ਜੇਕਰ ਪਹਿਲਾਂ ਪਤੀ ਨੂੰ ਹਿਰਦੇ ਵਿਚ ਵਸਾ ਕੇ ਫੇਰ ਹਾਰ ਸ਼ਿੰਗਾਰ, ਰੂਪੀ ਜਪ ਤਪ ਆਦਿਕ ਪੁੰਨ ਕਰਮ ਕੀਤੇ ਜਾਣ, ਤਾਂ ਸਭ ਸਫਲੇ ਤੇ ਸ਼ੋਭਨੀਕ ਹੁੰਦੇ ਹਨ।

## ਜਿਤੁ ਦਿਨਿ ਦੇਹ ਬਿਨਸਸੀ
## ਤਿਤੁ ਵੇਲੈ ਕਹਸਨਿ ਪ੍ਰੇਤੁ॥

ਜਿਸ ਦਿਨ ਸਰੀਰ ਨਾਸ਼ ਹੋ ਜਾਏਗਾ ਉਸ ਸਮੇਂ ਉਸ ਨੂੰ ਮੁਰਦਾ ਕਹਿਣਗੇ।

ਵਿਆਖਿਆ-ਜਿਨ੍ਹਾਂ ਸਨਬੰਧੀਆਂ ਧੀਆਂ ਪੁੱਤਰਾਂ ਇਸਤ੍ਰੀ ਨਾਲ ਇਸ ਨੇ ਪ੍ਰੇਮ ਲਾਇਆ ਹੋਇਆ ਸੀ, ਉਹ ਉਸੇ ਸਮੇਂ ਹੀ ਇਸ ਨੂੰ ਅਪਵਿੱਤ੍ਰ ਮੁਰਦਾ ਆਖਣ ਲੱਗ ਜਾਣਗੇ, ਜਿਸ ਦਿਨ ਇਸ ਵਿਚੋਂ ਪਤੀ ਪ੍ਰਮਾਤਮਾ ਦੀ ਜੀਵਨ ਸ਼ਕਤੀ ਨਿਕਲ ਜਾਏਗੀ।

ਯਥਾ-ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ॥
ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ॥
(ਦੇਵ ਗੰਧਾਰੀ ਮ: ੯, ਪੰਨਾ ੫੩੬)

## ਪਕੜਿ ਚਲਾਇਨਿ ਦੂਤ ਜਮ
## ਕਿਸੈ ਨ ਦੇਨੀ ਭੇਤੁ॥

ਜੀਵ ਨੂੰ ਜਮਾਂ ਦੇ ਦੂਤ ਫੜ ਕੇ ਲੈ ਚਲਣਗੇ ਅਤੇ ਕਿਸੇ ਨੂੰ ਭੇਤ

ਨਹੀਂ ਦੇਣਗੇ।

ਵਿਆਖਿਆ-ਮਰਨ ਪਿਛੋਂ ਜੀਵ ਦੇ ਸੂਖਸ਼ਮ ਸਰੀਰ ਨੂੰ ਜਮਦੂਤ ਫੜ ਕੇ ਲੈ ਜਾਣਗੇ ਅਤੇ ਕਿਸੇ ਨੂੰ ਇਹ ਭੇਦ ਨਹੀਂ ਦੱਸਣਗੇ ਕਿ ਇਸ ਨੂੰ ਕਿਸ ਪਾਸੇ ਲੈ ਚਲੇ ਹਨ।

# ੧੦. ਮਰਨ ਪਿਛੋਂ

ਮਰਨ ਪਿਛੋਂ ਇਸ ਗੱਲ ਦਾ ਪਤਾ ਕਰਨ ਵਾਸਤੇ ਕਿ ਜੀਵ ਮਰ ਕੇ ਕਿਧਰ ਜਾਂਦਾ ਹੈ, ਸਾਇੰਸਦਾਨ ਬੜੇ ਯਤਨ ਤੇ ਖੋਜਾਂ ਕਰ ਰਹੇ ਹਨ, ਪਰ ਅਜੇ ਤਕ ਕਿਸੇ ਨੂੰ ਇਸ ਦਾ ਪਤਾ ਨਹੀਂ ਲੱਗ ਸਕਿਆ। ਇਥੋਂ ਤਕ ਕਿ ਵਲੈਤ ਦੀ ਇਕ ਸੁਸਾਇਟੀ ਦਾ ਇਕ ਵਿਗਿਆਨੀ ਆਪਣੇ ਸਾਥੀਆਂ ਨੂੰ ਕਹਿਣ ਲੱਗਾ ਕਿ ਜਿਹੜਾ ਮਰਦਾ ਹੈ ਉਸ ਦੀ ਰੂਹ ਸਾਨੂੰ ਕੁਛ ਨਹੀਂ ਦੱਸਦੀ ਕਿ ਮਰਕੇ ਉਸ ਦੀ ਕੀ ਗਤੀ ਹੁੰਦੀ ਹੈ; ਇਸ ਕਰਕੇ ਮੈਂ ਆਪ ਮਰਦਾ ਹਾਂ ਅਤੇ ਮਰ ਕੇ ਤੁਹਾਨੂੰ ਸਭ ਕੁਛ ਦੱਸਾਂਗਾ, ਕਿ ਮਰਨ ਪਿਛੋਂ ਇਹ ਆਤਮਾ ਕਿੱਥੇ ਜਾਂਦੀ ਹੈ, ਤਥਾ ਇਸ ਦੀ ਕੀ ਦਸ਼ਾ ਹੁੰਦੀ ਹੈ। ਇਸ ਤਰ੍ਹਾਂ ਆਪਣੇ ਸਾਥੀਆਂ ਨਾਲ ਸਲਾਹ ਕਰਕੇ ਉਹ ਜ਼ਹਿਰ ਖਾ ਕੇਂ ਮਰ ਗਿਆ। ਪਿਛੋਂ ਉਸ ਦੇ ਸਾਥੀਆਂ ਨੇ ਮਿਸਮਰੇਜ਼ਮ ਦੇ ਤਰੀਕੇ ਨਾਲ ਉਸਦੀ ਆਤਮਾ ਨੂੰ ਬੁਲਾਇਆ ਅਤੇ ਸਾਰੀ ਗੱਲ ਬਾਤ ਦੱਸਣ ਵਾਸਤੇ ਕਿਹਾ। ਪਰ ਜਿਸ ਤਰ੍ਹਾਂ ਹੋਰ ਰੂਹਾਂ ਨਿਰਣਾ ਨਹੀਂ ਸਨ ਕਰ ਸਕਦੀਆਂ ਇਸਦੀ ਰੂਹ ਵੀ ਕੋਈ ਸਿੱਧਾ ਉੱਤਰ ਨਾ ਦੇ ਸਕੀ ਕਿ ਉਸ ਦੀ ਕੀ ਦਸ਼ਾ ਹੈ।

ਗਰੁੜ ਪੁਰਾਣ ਆਦਿਕ ਹਿੰਦੂ ਫਿਲਾਸਫੀ ਦੇ ਗ੍ਰੰਥਾਂ ਵਿਚ ਲਿਖਿਆ ਹੈ ਕਿ ਜਦ ਜੀਵ ਮਰ ਜਾਂਦਾ ਹੈ ਤਾਂ ਇਸ ਦੇ ਸੂਖਸ਼ਮ ਸਰੀਰ ਨੂੰ ਜੋ ਅੰਗੁਸ਼ਟ ਪ੍ਰਮਾਣ (ਹੱਥ ਦੇ ਅੰਗੂਠੇ ਜਿਤਨਾ) ਹੁੰਦਾ ਹੈ ਜਮਦੂਤ ਫੜ ਕੇ ਧਰਮਰਾਜ ਦੀ ਕਚਹਿਰੀ ਵਿਚ ਲੈ ਜਾਂਦੇ ਹਨ ਜਿਥੇ

ਇਸਦੇ ਪਾਪਾਂ ਪੁੰਨਾਂ ਦਾ ਲੇਖਾ ਦੱਸ ਕੇ ਇਸ ਨੂੰ ਕੀਤੇ ਕਰਮਾਂ ਦਾ ਫਲ ਭੁਗਤਾਉਣ ਵਾਸਤੇ ਨਵਾਂ ਜਨਮ ਦਿਤਾ ਜਾਂਦਾ ਹੈ।

**ਛਡਿ ਖੜੋਤੇ ਖਿਨੈ ਮਾਹਿ**
**ਜਿਨ ਸਿਉ ਲਗਾ ਹੇਤੁ॥**

ਜਿਨ੍ਹਾਂ ਨਾਲ ਇਸ ਦਾ ਪ੍ਰੇਮ ਲੱਗਾ ਹੋਇਆ ਸੀ, ਉਨ੍ਹਾਂ ਨੇ ਇਕ ਛਿਨ ਵਿਚ ਹੀ ਇਸਨੂੰ ਤਿਆਗ ਦਿੱਤਾ।

ਵਿਆਖਿਆ-ਜਦ ਇਸ ਦੇ ਸੂਖਸ਼ਮ ਸਰੀਰ ਨੂੰ ਜਮਦੂਤ ਲੈ ਤੁਰੇ ਅਤੇ ਇਸਦਾ ਅਸਥੂਲ ਪੰਜ ਭੂਤਕ ਸਰੀਰ ਮੁਰਦਾ ਹੋ ਗਿਆ ਤਾਂ ਜਿਨ੍ਹਾਂ ਇਸਤ੍ਰੀ ਪੁੱਤਰਾਂ ਵਾਸਤੇ ਇਸ ਨੇ ਪ੍ਰਮਾਤਮਾ ਨੂੰ ਭੁਲਾ ਛੱਡਿਆ ਸੀ ਉਹ ਜਲਦੀ ਹੀ ਇਸਦੇ ਮੁਰਦਾ ਸਰੀਰ ਨੂੰ ਮੜ੍ਹੀਆਂ ਕਬਰਾਂ ਵਿਚ ਫੂਕ ਜਾਂ ਦਬ ਕੇ ਛੱਡ ਆਏ।

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥**

(ਮਰਨ ਲੱਗਾ) ਜੀਵ ਹੱਥ ਮਰੁੰਡਦਾ ਹੈ, ਸਰੀਰ ਕੰਬਦਾ ਹੈ, ਰੰਗ ਕਾਲੇ ਤੋਂ ਚਿੱਟਾ ਹੋ ਜਾਂਦਾ ਹੈ।

ਵਿਆਖਿਆ-ਅੰਤ ਸਮੇਂ ਜਦ ਪਾਪੀ ਜੀਵ ਨੂੰ ਜਮਦੂਤ ਦਿਖਾਈ ਦੇਂਦੇ ਹਨ ਤਾਂ ਫਿਰ ਉਹ ਪਿਛਲੇ ਬੇਅਰਥ ਗਏ ਸਮੇਂ ਨੂੰ ਯਾਦ ਕਰਕੇ ਪਛਤਾਵਾ ਕਰਕੇ ਹੱਥ ਮਲਦਾ ਹੈ। ਜਮਾਂ ਦੇ ਡਰ ਨਾਲ ਉਸਦਾ ਸਰੀਰ ਕੰਬਣ ਲੱਗ ਜਾਂਦਾ ਹੈ, ਲਹੂ ਸੁਕ ਜਾਂਦਾ ਹੈ ਅਤੇ ਰੰਗ ਚਿੱਟਾ ਹੋ ਜਾਂਦਾ ਹੈ। ਇਸ ਤਰ੍ਹਾਂ ਜਦ ਇਹ ਬੇਵੱਸ ਹੋ ਜਾਂਦਾ ਹੈ ਤਾਂ ਆਪਣੇ ਅੰਦਰ ਹੀ ਬੀਤ ਗਏ ਸਮੇਂ ਨੂੰ ਯਾਦ ਕਰਕੇ ਝੂਰਦਾ ਹੈ।

ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ॥
ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ॥ ੨॥

(ਤਿਲੰਗ ਮ: ੧, ਪੰਨਾ ੭੨੫)

ਜੈਸਾ ਕਿ -

## ੧੧. ਸਾਖੀ-ਇਕ ਰਾਣੀ

ਇਕ ਰਾਜਾ ਜੋ ਬੜਾ ਧਰਮਾਤਮਾ ਸੀ ਉਸ ਦੀ ਇਕ ਨਵ-ਵਿਆਹੀ ਰਾਣੀ ਸਾਰਾ ਦਿਨ ਖਾਣ ਪੀਣ ਤੇ ਹਾਰ ਸ਼ਿੰਗਾਰਾਂ ਵਿਚ ਹੀ ਬਤੀਤ ਕਰ ਦੇਂਦੀ ਸੀ। ਜਦ ਰਾਜਾ ਉਸ ਨੂੰ ਆਖੇ ਕਿ ਕੁਛ ਸਮਾਂ ਪ੍ਰਮਾਤਮਾ ਦਾ ਭਜਨ ਸਿਮਰਨ ਵੀ ਕਰਿਆ ਕਰ, ਤਾਂ ਉੱਤਰ ਦੇਵੇ ਕਿ ਅਜੇ ਸਾਡਾ ਖਾਣ ਪੀਣ ਦਾ ਤੇ ਮੌਜ ਮੇਲੇ ਦਾ ਸਮਾਂ ਹੈ, ਜਦ ਬੁਢੇਪਾ ਆਵੇਗਾ ਖਾਣ ਹੰਢਾਣ ਦੇ ਦਿਨ ਲੰਘ ਜਾਣਗੇ ਤਾਂ ਭਜਨ ਸਿਮਰਨ ਕਰ ਲਵਾਂਗੇ। ਕਿਉਂਕਿ ਧਰਮ ਦੀ ਇਹ ਖੁਸ਼ਕ ਗੱਠੜੀ ਜੇ ਹੁਣ ਤੋਂ ਹੀ ਸਿਰ ਤੇ ਰੱਖ ਲਈ ਗਈ ਤਾਂ ਇਹ ਇਕ ਬਿਪਤਾ ਚੰਬੇੜ ਲੈਣ ਵਾਲੀ ਗੱਲ ਹੋਵੇਗੀ।

ਰਾਣੀ ਦੀਆਂ ਐਸੀਆਂ ਉਕਤੀਆਂ ਜੁਗਤੀਆਂ ਦੀਆਂ ਗੱਲਾਂ ਸੁਣ ਕੇ ਰਾਜਾ ਮਨ ਵਿਚ ਬੜਾ ਦੁਖੀ ਹੁੰਦਾ। ਇਕ ਦਿਨ ਉਸ ਨੇ ਆਪਣੀ ਇਹ ਚਿੰਤਾ ਆਪਣੇ ਰਾਜ ਗੁਰੂ ਨੂੰ ਦੱਸੀ। ਰਾਜ ਗੁਰੂ ਰਾਣੀ ਨੂੰ ਸਮਝਾਉਣ ਵਾਸਤੇ ਇਕ ਦਿਨ ਰਾਜੇ ਤੇ ਰਾਣੀ ਨੂੰ ਬਾਹਰ ਸੈਰ ਕਰਨ ਵਾਸਤੇ ਲੈ ਗਿਆ।

ਜਦ ਬਾਹਰ ਗਏ ਤਾਂ ਮਹਾਤਮਾ ਰਾਜ ਗੁਰੂ ਨੇ ਮਕੱਈ ਦਾ ਇਕ ਹਰਿਆ ਭਰਿਆ ਖੇਤ ਵੇਖ ਕੇ ਰਾਣੀ ਨੂੰ ਕਿਹਾ ਕਿ ਤੁਸੀਂ ਇਸ ਵਿਚ ਵੜ ਕੇ ਸਿੱਧਾ ਦੂਸਰੇ ਕਿਨਾਰੇ ਪਹੁੰਚ ਜਾਓ ਅਤੇ ਜਾਂਦੇ ਜਾਂਦੇ ਇਕ ਸਿੱਟਾ ਜੋ ਤੁਹਾਨੂੰ ਸਭ ਤੋਂ ਚੰਗਾ ਲੱਗੇ ਉਹ ਮੇਰੇ ਵਾਸਤੇ ਤੋੜਕੇ ਲੈ ਆਉਣਾ। ਰਾਜ ਗੁਰੂ ਦੀ ਆਗਿਆ ਮੰਨ ਕੇ ਰਾਣੀ ਸਿੱਟਿਆਂ ਦੇ ਖੇਤ ਵਿਚ ਚਲ ਪਈ। ਰਾਹ ਵਿਚ ਉਸ ਨੂੰ ਕਈ ਸਿੱਟੇ ਬਹੁਤ ਚੰਗੇ ਲੱਗੇ ਪਰ ਉਹ ਇਹ ਸੋਚਦੀ ਹੋਈ ਕਿ ਅਗੋਂ ਹੋਰ ਚੰਗਾ ਸਿੱਟਾ ਤੋੜਾਂਗੀ ਫੇਰ ਵੇ

ਦੂਸਰੇ ਪਾਸੇ ਪਹੁੰਚ ਗਈ, ਅਤੇ ਸਿੱਟਾ ਕੋਈ ਵੀ ਨਾ ਤੋੜਿਆ।

ਰਾਜ ਗੁਰੂ ਨੇ, (ਜੋ ਰਾਜੇ ਨਾਲ ਖੇਤ ਦੇ ਦੂਸਰੇ ਪਾਸੇ ਜਾ ਖੜੇ ਹੋਏ ਸਨ) ਰਾਣੀ ਨੂੰ ਪੁਛਿਆ ਕਿ ਦਸੋ ਕਿਹੜਾ ਸਿੱਟਾ ਲਿਆਂਦਾ ਜੇ ? ਤਦ ਰਾਣੀ ਬੜੀ ਪ੍ਰੇਸ਼ਾਨ ਹੋਈ ਅਤੇ ਕਹਿਣ ਲੱਗੀ ਕਿ ਅਫਸੋਸ, ਮੈਂ ਉਹ ਕੰਮ ਨਾ ਕਰ ਸਕੀ ਜਿਸ ਵਾਸਤੇ ਤੁਸਾਂ ਮੈਨੂੰ ਭੇਜਿਆ ਸੀ। ਅੱਗੋਂ ਤੋੜਾਂਗੀ, ਅੱਗੋਂ ਤੋੜਾਂਗੀ ਕਰਕੇ ਸਾਰਾ ਖੇਤ ਲੰਘ ਆਈ ਹਾਂ।

ਰਾਣੀ ਦੀ ਇਹ ਗੱਲ ਸੁਣ ਕੇ ਮਹਾਤਮਾ ਨੇ ਕਿਹਾ-''ਐ ਰਾਣੀ! ਜੋ ਸਮਾਂ ਬੀਤ ਜਾਵੇ ਉਹ ਮੁੜ ਕੇ ਹੱਥ ਨਹੀਂ ਆਉਂਦਾ।'' ਖੇਤੀ ਇਹ ਸੰਸਾਰ ਹੈ, ਜਿਸ ਦੇ ਹਰੇ ਭਰੇ ਮਾਇਆ ਦੇ ਰੰਗਾਂ ਵਿਚ ਵਾਹਿਗੁਰੂ ਦਾ ਨਾਮ ਇਕ ਉੱਤਮ ਸਿੱਟਾ ਹੈ। ਜੀਵਨ ਯਾਤਰਾ ਰਸਤਾ ਹੈ। ਜੇ ਇਸ ਖੇਤ ਦੇ ਵਿਚੋਂ ਲੰਘਦੇ ਹੋਏ ਜੀਵਨ ਯਾਤਰਾ ਦਾ ਰਸਤਾ, ਬਿਨਾਂ ਭਜਨ ਸਿਮਰਨ ਦੇ ਹੀ ਬੀਤ ਜਾਵੇ ਤਾਂ ਖੇਤ ਸੰਸਾਰ ਦੇ ਦੂਸਰੇ ਬੰਨੇ ਪ੍ਰਲੋਕ ਵਿਚ ਪਹੁੰਚ ਕੇ ਪਛਤਾਉਣਾ ਪੈਂਦਾ ਹੈ। ਸੋ ਭਜਨ ਸਿਮਰਨ ਰੂਪੀ ਸਿੱਟੇ ਨੂੰ ਤੋੜਣ ਵਾਸਤੇ ਅੱਗੇ ਤੇ ਨਹੀਂ ਪਾਉਣਾ ਚਾਹੀਦਾ। ਕਿਉਂਕਿ -

ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥
ਘਟ ਭੀਤਰਿ ਤੂ ਦੇਖੁ ਬਿਚਾਰਿ॥ (ਭੈਰਉ ਕਬੀਰ ਜੀ)

ਨਹੀਂ ਤਾਂ ਫਿਰ-ਪਛੋਤਾਵਾ ਨਾ ਮਿਲੈ ਜਬ ਚੁਕੈਗੀ ਸਾਰੀ॥
ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ॥ ੩॥
(ਤਿਲੰਗ ਮ: ੧, ਪੰਨਾ ੭੨੫)

## ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥

ਜੀਵ ਜੈਸਾ ਬੀਜਦਾ ਹੈ, ਸੋਈ ਵੱਢਦਾ ਹੈ, ਇਹ ਸਰੀਰ ਕਰਮਾਂ ਦਾ ਖੇਤ ਹੈ।

ਵਿਆਖਿਆ-ਇਸ ਸਰੀਰ ਵਿਚ ਜੈਸਾ ਬੀਜੋਗੇ (ਕਰਮ ਕਰੋਗੇ

ਵੈਸਾ ਹੀ ਉਸ ਦਾ ਫਲ ਵੱਢੋਗੇ (ਭੋਗੋਗੇ)। ਪਾਪ ਕਰਮ ਕਰੋਗੇ ਤਾਂ ਉਸਦਾ ਫਲ ਦੁੱਖ ਭੋਗੋਗੇ ਅਤੇ ਪੁੰਨ ਕਰਮ ਕਰੋਗੇ ਤਾਂ ਉਸ ਦਾ ਫਲ ਸੁੱਖ ਭੋਗੋਗੇ।

ਯਥਾ-ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ॥

(ਜੈਤਸਰੀ ਮ: ੫, ਪੰਨਾ ੭੦੫)

## ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥

ਗੁਰੂ ਜੀ ਕਥਨ ਕਰਦੇ ਹਨ-ਜਿਹੜੇ ਪ੍ਰਭੂ ਦੀ ਸ਼ਰਨ ਵਿਚ ਆਉਂਦੇ ਹਨ ਉਨ੍ਹਾਂ ਨੂੰ ਪ੍ਰਭੂ ਆਪਣੇ ਚਰਨਾਂ ਦਾ ਜਹਾਜ਼ ਦੇਂਦੇ ਹਨ (ਸੰਸਾਰ ਸਮੁੰਦਰ ਤੋਂ ਪਾਰ ਹੋਣ ਵਾਸਤੇ)।

ਵਿਆਖਿਆ-ਆਪਣੇ ਚਰਨਾਂ ਦੀ ਸ਼ਰਨ ਵਿਚ ਆਉਣ (ਨਾਮ ਜਪਣ) ਵਾਲੇ ਦਾਸਾਂ ਨੂੰ ਪ੍ਰਮਾਤਮਾ ਇਸ ਸੰਸਾਰ ਸਮੁੰਦਰ ਤੋਂ ਪਾਰ ਹੋਣ ਵਾਸਤੇ ਆਪਣੇ ਚਰਨਾਂ ਰੂਪੀ ਨਾਮ ਦੇ ਜਹਾਜ਼ ਦਾ ਆਸਰਾ ਦੇਂਦਾ ਹੈ। ਜੈਸਾ ਕਿ -

ਅੰਤ ਸਮੇਂ ਜਦ ਅਜਾਮਲ ਪਾਪੀ ਨੇ ਪੁੱਤਰ ਦੇ ਬਹਾਨੇ 'ਨਰਾਇਣ ਨਾਮ' ਦੀ ਸ਼ਰਨ ਲਈ ਤਾਂ ਪਰਮਾਤਮਾ ਨੇ ਉਸਨੂੰ ਆਪਣੇ ਪਾਰਖਤ ਭੇਜ ਕੇ ਬਿਬਾਣ ਵਿਚ ਬਿਠਾਲ ਕੇ ਮੰਗਵਾਇਆ ਅਤੇ ਬੈਕੁੰਠ ਧਾਮ ਵਿਚ ਵਸਾ ਦਿੱਤਾ। ਜਮ ਵਿਚਾਰੇ ਜਿਹੜੇ ਸਾਰੀ ਉਮਰ ਦੇ ਪਾਪੀ ਅਜਾਮਲੁ ਨੂੰ ਲੈਣ ਆਏ ਸਨ ਮੂੰਹ ਤੱਕਦੇ ਹੀ ਰਹਿ ਗਏ।

ਯਥਾ-ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥

(ਸੋਰਠਿ ਮ: ੯, ਪੰਨਾ ੬੩੨)

## ਸੇ ਭਾਦੁਇ ਨਰਕਿ ਨ ਪਾਈਅਹਿ

# ਗੁਰੁ ਰਖਣ ਵਾਲਾ ਹੇਤੁ॥ ੭॥

ਭਾਦਰੋਂ ਦੁਆਰਾ ਉਪਦੇਸ਼ ਹੈ, ਕਿ ਉਹ ਨਰਕ ਵਿਚ ਨਹੀਂ ਪਾਏ ਜਾਂਦੇ ਜਿਨ੍ਹਾਂ ਦੇ ਪ੍ਰੇਮ ਨੂੰ ਗੁਰੂ ਰਖਣ ਵਾਲਾ ਹੁੰਦਾ ਹੈ।

ਵਿਆਖਿਆ-ਜਿਨ੍ਹਾਂ ਦੇ ਪ੍ਰੇਮ ਦੀ ਪਾਲਣਾ ਗੁਰੂ ਸਾਹਿਬ ਜੀ ਆਪ ਕਰਨ ਵਾਲੇ ਹੋਣ ਉਨ੍ਹਾਂ ਨੂੰ ਕੋਈ ਨਰਕਾਂ ਵਿਚ ਨਹੀਂ ਪਾ ਸਕਦਾ। ਆਪਣੇ ਪ੍ਰੇਮੀ ਦੀ ਬਾਂਹ ਫੜ ਕੇ ਸਤਿਗੁਰੂ ਜੀ ਨਿਸਤਾਰਾ ਕਰ ਦੇਂਦੇ ਹਨ। ਜੈਸਾ ਕਿ ਭਾਈ ਜੋਗਾ ਸਿੰਘ ਨੂੰ ਹੁਸ਼ਿਆਰਪੁਰ ਵੇਸਵਾ ਦੇ ਦੁਆਰੇ ਤੋਂ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਰੇਦਾਰ ਬਣਕੇ ਉਸਦੇ ਪ੍ਰੇਮ ਤੇ ਸਿਦਕ ਨੂੰ ਰਖਿਆ ਸੀ।

# ਮਹੀਨਾ ਭਾਦਰੋਂ-ਰਾਗੁ ਤੁਖਾਰੀ

## ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥

(ਭਾਦਉ) ਦ੍ਵੈਤ ਭਾਵ ਕਰਕੇ ਭਰਮ ਵਿਚ ਭੁਲੀ ਹੋਈ ਜਵਾਨੀ ਵਿਚ ਭਰ ਕੇ ਪਛਤਾਈ। (ਕਿਉਂਕਿ ਇਸ ਅਵਸਥਾ ਵਿਚ ਪਤੀ ਮਿਲਾਪ ਦਾ ਸੁਖ ਪ੍ਰਾਪਤ ਹੋਣਾ ਜ਼ਰੂਰੀ ਹੁੰਦਾ ਹੈ) ਜੋ ਇਸ ਨੂੰ ਦ੍ਵੈਤ ਭਾਵ ਕਰਕੇ ਪ੍ਰਾਪਤ ਨਹੀਂ ਹੈ।

## ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥

ਜਲ ਥਲ ਪਾਣੀ ਨਾਲ ਭਰੇ ਹੋਏ ਹਨ, ਇਸ ਬਰਖਾ ਦੀ ਰੁੱਤ ਦਾ ਮੈਂ ਵੀ ਰੰਗ ਮਾਣਦੀ (ਜੇ ਪਤੀ ਪਾਸ ਹੁੰਦਾ)।

ਅਰਥਾਤ-ਬਰਸਾਤ ਨਾਲ ਸਭ ਜਲਾਂ ਥਲਾਂ ਨੂੰ ਪਾਣੀ ਦਾ ਮਿਲਾਪ ਹੋ ਰਿਹਾ ਹੈ ਅਤੇ ਉਹ ਇਸ ਮਿਲਾਪ ਦਾ (ਰੰਗ) ਅਨੰਦ ਭੋਗ ਰਹੇ ਹਨ। ਜਗਿਆਸਾ ਮਨ ਨੂੰ ਕਹਿੰਦੀ ਹੈ ਕਿ ਮੈਂ ਵੀ ਇਨ੍ਹਾਂ ਵਾਂਗੂੰ ਰੰਗ ਮਾਣਦੀ ਜੇ ਮੇਰਾ ਪਤੀ ਨਾਲ ਮਿਲਾਪ ਹੁੰਦਾ।

## ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥

੧. ਇਕ ਮੀਂਹ ਵਰਸ ਰਿਹਾ ਹੈ, ੨. ਦੂਜਾ ਰਾਤ ਕਾਲੀ ਹੈ, ੩. ਤੀਜੇ ਡੱਡੂ ਤੇ ਮੋਰ ਬੋਲ ਰਹੇ ਹਨ, ਏਸ ਦਸ਼ਾ ਵਿਚ ਪਤੀ ਤੋਂ ਬਿਨਾਂ ਇਸਤ੍ਰੀ ਜ਼ਾਤੀ ਨੂੰ ਸੁਖ ਦੀ ਪ੍ਰਾਪਤੀ ਕਿਵੇਂ ਹੋਵੇ? ਭਾਵ ਹੈ ਕਿ ਐਸੀ ਡਰਾਉਣੀ ਰਾਤ ਵਿਚ ਪਤੀ ਤੋਂ ਬਿਨਾਂ ਇਸਤ੍ਰੀ ਸੁਖੀ ਨਹੀਂ ਹੋ ਸਕਦੀ।

ਅਰਥਾਤ-ਸੰਕਲਪਾਂ ਵਿਕਲਪਾਂ ਦਾ ਲਗਾਤਾਰ ਮੀਂਹ ਵੱਸ ਰਿਹਾ ਹੈ, ਅਵਿਦਿਆ ਦੀ ਕਾਲੀ ਰਾਤ ਹੈ ਅਤੇ ਕਾਮ ਕ੍ਰੋਧ ਆਦਿ ਡੱਡੂ ਤੇ ਮੋਰ ਬੋਲ ਰਹੇ ਹਨ, ਪਤੀ ਪ੍ਰਮੇਸ਼੍ਵਰ ਦੀ ਹੋਂਦ ਤੋਂ ਬਿਨਾਂ ਐਸੀ ਦਸ਼ਾ ਵਿਚ ਜੀਵਨ ਰੂਪੀ ਰਾਤ ਦੁਖਦਾਈ ਹੋ ਰਹੀ ਹੈ।

## ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥

ਪਪੀਹਾ ਪ੍ਰਿਉ ਪ੍ਰਿਉ ਬੋਲ ਰਿਹਾ ਹੈ, ਅਤੇ ਸੱਪ ਡੰਗਦੇ ਫਿਰਦੇ ਹਨ। ਅਰਥਾਤ ਜਗਿਆਸੂ ਰੂਪੀ ਪਪੀਹਾ ਪ੍ਰਭੂ ਦੀ ਯਾਦ ਵਿਚ ਬੋਲ ਰਿਹਾ ਹੈ ਤੇ ਪੰਜ ਵਿਕਾਰਾਂ ਰੂਪੀ ਸੱਪ (ਇੰਦਰੇ ਰੂਪੀ ਖੁਡਾਂ ਵਿਚੋਂ ਨਿਕਲ ਕੇ) ਡਸਦੇ ਫਿਰਦੇ ਹਨ।

## ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥

ਮੱਛਰ ਡੰਗ ਮਾਰ ਰਹੇ ਹਨ, ਸਮੁੰਦਰ ਲਬਾ ਲਬ ਭਰੇ ਹੋਏ ਹਨ ਅਰਥਾਤ ਹੰਕਾਰ ਰੂਪੀ ਮੱਛਰ ਡੰਗ ਮਾਰ ਰਿਹਾ ਹੈ ਅਤੇ ਸੰਸਾਰ ਰੂਪੀ ਸਮੁੰਦਰ ਤ੍ਰਿਸ਼ਨਾ ਰੂਪੀ ਜਲ ਨਾਲ ਲਬਾ ਲਬ ਭਰਿਆ ਹੋਇਆ ਹੈ।

ਐਸੀ ਦਸ਼ਾ ਵਿਚ ਪ੍ਰਭੂ ਤੋਂ ਬਿਨਾਂ ਸੁਖ ਕਿਸ ਤਰ੍ਹਾਂ ਪ੍ਰਾਪਤ ਹੋਵੇ?

**ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥ ੧੦॥**

ਗੁਰੂ ਜੀ ਕਥਨ ਕਰਦੇ ਹਨ-ਆਪਣੇ ਸਤਿਗੁਰੂ ਤੋਂ ਰਸਤਾ ਪੁੱਛ ਕੇ ਉਸ ਉਤੇ ਚਲੋ ਅਤੇ ਜਿਥੇ ਪ੍ਰਭੂ ਹੋਵੇ ਉਥੇ ਹੀ ਉਸ ਦੇ ਦਰਸ਼ਨ ਵਾਸਤੇ ਜਾਓ।

ਅਰਥਾਤ-ਸਤਿਗੁਰੂ ਦਾ ਉਪਦੇਸ਼ ਧਾਰਨ ਕਰਕੇ ਪਿਆਰੇ ਪ੍ਰਭੂ ਨੂੰ ਮਿਲਣਾ ਹੁੰਦਾ ਹੈ। ਇਸ ਕਰਕੇ ਜਿਥੇ ਵੀ ਗੁਰੂ ਜੀ ਦਾ ਸੱਚਾ ਉਪਦੇਸ਼ ਹੋਵੇ ਉਥੇ ਹੀ ਜਾਈਏ ਅਤੇ ਉੱਪਰ ਕਥਨ ਕੀਤੇ ਵਿਕਾਰਾਂ ਦੇ ਦੁੱਖਾਂ ਤੋਂ ਰਹਿਤ ਹੋਈਏ।

## ਕਠਨ ਪਦਾਂ ਦੇ ਅਰਥ

### ਮਹੀਨਾ ਭਾਦਰੋਂ-ਰਾਗੁ ਮਾਝ

ਹੇਤੁ=ਪ੍ਰੇਮ। ਕੇਤੁ=ਕਿਸੇ। ਬਿਨਸਸੀ=ਨਾਸ ਹੋਏਗੀ। ਪ੍ਰੇਤੁ=ਮੁਰਦਾ। ਦੇਨੀ=ਦੇਣਗੇ। ਖਿਨੈ ਮਾਹਿ=ਛਿਨ ਵਿਚ। ਕਪੈ=ਕੰਬਦਾ ਹੈ। ਸੇਤੁ=ਚਿੱਟਾ। ਲੁਣੈ=ਵੱਢਦਾ। ਸੰਦੜਾ=ਦਾ। ਬੋਹਿਥ=ਜਹਾਜ਼।

### ਮਹੀਨਾ ਭਾਦਰੋਂ-ਰਾਗ ਤੁਖਾਰੀ

ਬਰਸ ਰੁਤੇ=ਬਰਖਾ ਦੀ ਰੁੱਤ ਦਾ। ਨਿਸਿ=ਰਾਤ। ਬਾਲੀ=ਇਸਤ੍ਰੀ ਨੂੰ। ਦਾਦਰ=ਡੱਡੂ। ਲਵੰਤੇ=ਬੋਲ ਰਹੇ ਹਨ। ਪ੍ਰਿਉ=ਪਿਆਰਾ। ਚਵੈ=ਬੋਲਦਾ ਹੈ। ਭੁਇਅੰਗਮ=ਸੱਪ। ਡਸੰਤੇ=ਡੰਗ ਮਾਰਦੇ। ਸਾਇਰ=ਤਾਲਾਬ। ਭਰ ਸੁਭਰ=ਲਬਾ ਲਬ ਭਰੇ ਹੋਏ ਹਨ।

# ਮਹੀਨਾ ਅੱਸੂ-ਰਾਗੁ ਮਾਝ

ਜਦ ਭਾਦਰੋਂ ਵਿਚ ਦ੍ਵੈਤ ਭਾਵ ਕਰਕੇ ਪਤੀ ਪ੍ਰਮਾਤਮਾ ਤੋਂ ਭੁਲੀ ਹੋਈ ਇਸਤ੍ਰੀ ਰੂਪੀ ਜਗਿਆਸੂ ਨੇ ਬਹੁਤ ਦੁੱਖ ਪਾਏ ਤਦ ਪਸਚਾਤਾਪ ਕੀਤਾ ਅਤੇ ਗੁਰੂ ਦੀ ਸ਼ਰਨ ਦਾ ਆਸਰਾ ਲਿਆ। ਇਸ ਤਰ੍ਹਾਂ ਭਾਦਰੋਂ ਦੀ ਦ੍ਵੈਤ ਦੂਰ ਹੋਣ ਨਾਲ ਅੱਸੂ ਆਸਾਂ ਭਰਿਆ ਦਿਸਿਆ। ਮਿਲਾਪ ਦੇ ਖਿਆਲ ਨਾਲ ਪ੍ਰੇਮ ਨੇ ਠਾਠਾ ਮਾਰਿਆ ਅਤੇ ਮਨ ਉਛਾਲੇ ਖਾਣ ਲੱਗ ਪਿਆ, ਜਿਸ ਦੀ ਦਸ਼ਾ ਸਤਿਗੁਰੂ ਜੀ ਨੇ ਇਸ ਤਰ੍ਹਾਂ ਕਥਨੰ ਕੀਤੀ ਹੈ-

**ਅਸੁਨਿ ਪ੍ਰੇਮ ਉਮਾਹੜਾ**
**ਕਿਉ ਮਿਲੀਐ ਹਰਿ ਜਾਇ॥**

ਅੱਸੂ ਮਹੀਨੇ ਵਿਚ ਪ੍ਰੇਮ ਉਮਡਿਆ ਹੈ ਕਿ ਹਰੀ ਨੂੰ ਕਿਸ ਤਰ੍ਹਾਂ ਜਾ ਕੇ ਮਿਲੀਏ। ਅਰਥਾਤ ਪ੍ਰਭੂ ਨੂੰ ਮਿਲਣ ਵਾਸਤੇ ਪ੍ਰੇਮ ਮਨ ਵਿਚ ਉਛਾਲੇ ਮਾਰ ਰਿਹਾ ਹੈ। ਉਸ ਨੂੰ ਕਿਸ ਤਰ੍ਹਾਂ ਮਿਲਣਾ ਹੋਵੇ?

ਅਰਥਾਤ-ਮਿਲਾਪ ਦੇ ਖਿਆਲ ਨਾਲ ਮਨ ਉੱਛਲ ਰਿਹਾ ਹੈ ਕਿ ਉਹ ਕਿਹੜਾ ਸਮਾਂ ਤਥਾ ਕਿਹੜਾ ਢੰਗ ਹੋਵੇ ਜਿਸ ਕਰਕੇ ਪਤੀ ਪ੍ਰਮਾਤਮਾ ਨੂੰ ਜਲਦੀ ਹੀ ਮਿਲਣਾ ਹੋਵੇ।

ਯਥਾ-ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥
ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ॥
(ਗਉੜੀ ਕਬੀਰ, ਪੰਨਾ ੩੩੭)

# ੧੨. ਸਾਖੀ-ਸ੍ਰੀ ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜਦ ਆਪਣੇ ਤਾਏ ਸਹਾਰੀ ਮਲ ਜੀ ਦੇ ਪੁੱਤਰ ਦੇ ਵਿਆਹ ਸਮੇਂ ਸ੍ਰੀ ਗੁਰੂ ਰਾਮਦਾਸ ਜੀ ਨੇ ਲਾਹੌਰ ਭੇਜਿਆ ਤਾਂ ਆਪ ਜੀ ਨੂੰ ਹੁਕਮ ਕੀਤਾ ਕਿ ਜਦ ਤਕ ਅਸੀਂ

ਦੀ ਆਗਿਆ ਨਾ ਦੇਈਏ ਤੁਸਾਂ ਲਾਹੌਰ ਹੀ ਰਹਿਣਾ।

ਇਸ ਹੁਕਮ ਅਨੁਸਾਰ ਜਦ ਆਪ ਜੀ ਨੂੰ ਲਾਹੌਰ ਗਿਆਂ ਅੱਠ ਨੌਂ ਮਹੀਨੇ ਹੋ ਗਏ ਅਤੇ ਗੁਰੂ ਪਿਤਾ ਜੀ ਵਲੋਂ ਵਾਪਸ ਅੰਮ੍ਰਿਤਸਰ ਆਉਣ ਦਾ ਕੋਈ ਹੁਕਮ ਨਾ ਪੁੱਜਾ ਤਾਂ ਆਪ ਜੀ ਨੂੰ ਗੁਰੂ ਪਿਤਾ ਜੀ ਦੇ ਦਰਸ਼ਨ ਪਰਸਨ ਵਾਸਤੇ ਪ੍ਰੇਮ ਉਮਾਹੜਾ ਹੋਇਆ, ਅਰਥਾਤ ਤੀਬਰ ਵੈਰਾਗ ਉਪਜਿਆ। ਇਸ ਕਰਕੇ ਆਪ ਜੀ ਨੇ ਪਿਤਾ ਗੁਰੂ ਜੀ ਨੂੰ ਇਸ ਤਰ੍ਹਾਂ ਬੇਨਤੀ ਪੱਤਰ ਭੇਜਿਆ-

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ॥ ੧॥
ਹਉ ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ॥ ੧॥ ਰਹਾਉ॥"

ਜਦ ਇਸ ਬਿਨੈ ਪੱਤਰ ਦਾ ਕੋਈ ਉੱਤਰ ਨਾ ਆਇਆ ਤਾਂ ਫਿਰ ਆਪ ਜੀ ਨੇ ਇਉਂ ਪਿਆਰ ਤੇ ਸਤਿਕਾਰ ਭਰਿਆ ਦੂਜਾ ਪੱਤਰ ਲਿਖਿਆ-

"ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥
ਚਿਰੁ ਹੋਆ ਦੇਖੇ ਸਾਰਿੰਗਪਾਣੀ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ
ਮੇਰੇ ਸਜਣ ਮੀਤ ਮੁਰਾਰੇ ਜੀਉ॥ ੨॥
ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ॥ ੧॥ ਰਹਾਉ॥"

ਜਦ ਇਸ ਦਾ ਕੋਈ ਉੱਤਰ ਨਾ ਆਇਆ ਤਾਂ ਆਪ ਜੀ ਨੇ

ਪਿਤਾ ਗੁਰੂ ਜੀ ਦੀ ਸੇਵਾ ਵਿਚ ਤੀਸਰੇ ਬੇਨਤੀ ਪੱਤਰ ਦੁਆਰਾ ਆਪਣੀ ਦਸ਼ਾ ਦਾ ਵਰਨਣ ਇਸ ਤਰ੍ਹਾਂ ਕੀਤਾ -

"ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ॥ ੩॥
ਹਉ ਘੋਲੀ ਜੀਉ ਘੋਲਿ ਘੁਮਾਈ
ਤਿਸੁ ਸਚੇ ਗੁਰ ਦਰਬਾਰੇ ਜੀਉ॥ ੧॥ ਰਹਾਉ॥"

ਜਦ ਇਹ ਪ੍ਰੇਮ ਉਮਾਹੜਾ ਦੀ ਤੀਜੀ ਚਿੱਠੀ ਪਿਤਾ ਗੁਰੂ ਜੀ ਨੇ ਪੜ੍ਹੀ ਤਾਂ ਆਪ ਜੀ ਨੂੰ ਜਲਦੀ ਹੀ ਅੰਮ੍ਰਿਤਸਰ ਮੰਗਵਾ ਲਿਆ।

"ਕਿਉ ਮਿਲੀਐ ਹਰਿ ਜਾਇ" ਦੀ ਘਾਲਣਾ ਜਦ ਇਸ ਤਰ੍ਹਾਂ ਪੂਰੀ ਹੋ ਗਈ ਤਾਂ ਆਪ ਜੀ ਨੇ ਪਿਤਾ ਗੁਰੂ ਜੀ ਦੇ ਦਰਸ਼ਨ ਪਰਸ ਕੇ ਉਨ੍ਹਾਂ ਸਨਮੁਖ ਆਪਣਾ 'ਪ੍ਰੇਮ ਉਮਾਹੜਾ' ਇਸ ਤਰ੍ਹਾਂ ਪ੍ਰਗਟ ਕੀਤਾ:-

ਭਾਗੁ ਹੋਆ ਗੁਰਿ ਸੰਤੁ ਮਿਲਾਇਆ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥
ਸੇਵ ਕਰੀ ਪਲੁ ਚਸਾ ਨ ਵਿਛੁੜਾ
ਜਨ ਨਾਨਕ ਦਾਸ ਤੁਮਾਰੇ ਜੀਉ॥ ੪॥
ਹਉ ਘੋਲੀ ਜੀਉ ਘੋਲਿ ਘੁਮਾਈ
ਜਨ ਨਾਨਕ ਦਾਸ ਤੁਮਾਰੇ ਜੀਉ॥ ਰਹਾਉ॥ ੧॥ ੮॥

(ਮਾਝ ਮ: ੫)

## ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥

ਮਨ ਕਰਕੇ ਅਤੇ ਸਰੀਰ ਕਰਕੇ ਦਰਸ਼ਨ ਦੀ ਬਹੁਤ ਪਿਆਸ

ਲੱਗ ਰਹੀ ਹੈ, ਭਾਈ ! ਕੋਈ ਆਣ ਕੇ ਪ੍ਰੀਤਮ ਨੂੰ ਮਿਲਾ ਦੇਵੇ।

ਵਿਆਖਿਆ-ਪ੍ਰੀਤਮ ਨੂੰ ਮਿਲਣ ਦੀ ਤਾਂਘ ਇਤਨੀ ਪ੍ਰਬਲ ਹੈ ਕਿ ਮਨ ਅਤੇ ਤਨ ਦੋਵੇਂ ਦਰਸ਼ਨ ਦੀ ਤਾਂਘ ਵਿਚ ਤੜਪ ਰਹੇ ਹਨ ਅਤੇ ਜਗਿਆਸਾ ਵਾਸਤੇ ਪਾਉਂਦੀ ਹੈ ਕਿ ਹੇ ਮਾਈ, ਭਾਈ, ਲੋਕੋ ! ਕੋਈ ਮੇਰੀ ਦਸ਼ਾ ਉਤੇ ਤਰਸ ਕਰਕੇ ਆਵੇ ਅਤੇ ਮੇਰੇ ਪ੍ਰੀਤਮ ਪਿਆਰੇ ਦਾ ਮੈਨੂੰ ਮਿਲਾਪ ਕਰਾ ਦੇਵੇ।

ਯਥਾ-ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ
ਹਉ ਤਿਸੁ ਪਹਿ ਆਪੁ ਵੇਚਾਈ॥ ੧॥
ਦਰਸਨੁ ਹਰਿ ਦੇਖਣ ਕੈ ਤਾਈ॥ (ਸੂਹੀ ਮਹਲਾ ੪, ਪੰਨਾ ੭੫੭)

ਤਥਾ-ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ॥
ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ
ਮੈ ਨੀਰੁ ਵਹੇ ਵਹਿ ਚਲੈ ਜੀਉ॥ (ਮਾਝ ਮ: ੪, ਪੰਨਾ ੯੪)

ਕਿਤਨਾ ਬਿਰਹੋਂ ਤੇ ਕਿਤਨੀ ਤੜਪ ਹੈ ਪ੍ਰੀਤਮ ਦੇ ਮਿਲਾਪ ਵਾਸਤੇ ਪ੍ਰੇਮੀ ਦੀ?

## ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥

ਸੰਤ ਜਨ ਪ੍ਰੇਮ (ਕਰਨ ਵਾਲੇ ਪ੍ਰੇਮੀਆਂ) ਦੇ ਸਹਾਈ ਹੁੰਦੇ ਹਨ, ਮੈਂ ਉਹਨਾਂ ਦੇ ਚਰਨੀਂ ਲਗਦੀ ਹਾਂ।

ਵਿਆਖਿਆ-ਪਹਿਲਾਂ ਵਾਸਤਾ ਪਾਇਆ ਸੀ ਕਿ ਕੋਈ ਤਰਸਵਾਨ ਆਵੇ ਅਤੇ ਆਣ ਕੇ ਮੈਨੂੰ ਮੇਰਾ ਪ੍ਰੀਤਮ ਮਿਲਾ ਦੇਵੇ। ਪਰੰਤੂ ਮਿਲਾਪ ਦੀ ਤੀਬਰਤਾ ਨੇ ਕਿਸੇ ਦੀ ਉਡੀਕ ਨੂੰ ਉਡੀਕਣ ਨਾ ਦਿਤਾ ਅਤੇ ਖਿਆਲ ਆਇਆ ਕਿ ਸੰਤ ਜਨ ਪਰਉਪਕਾਰੀ ਹੁੰਦੇ ਹਨ ਜੋ ਪ੍ਰੇਮ ਕਰਨ ਨਾਲ ਪਸੀਜ ਜਾਂਦੇ ਹਨ। ਮੈਂ ਉਨ੍ਹਾਂ ਦੀ ਪੈਰੀਂ ਪਵਾਂ,

ਉਹ ਮੇਰੇ ਇਸ ਮਿਲਾਪ ਦੇ ਕਾਰਜ ਵਿਚ ਮੇਰੀ ਸਹਾਇਤਾ ਕਰਨਗੇ।

**ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥**

ਪ੍ਰਭੂ ਤੋਂ ਬਿਨਾਂ ਸੁਖ ਕਿਸ ਤਰ੍ਹਾਂ ਪਾਇਆ ਜਾਵੇ? ਦੂਜੀ ਹੋਰ ਕੋਈ ਥਾਂ ਨਹੀਂ ਹੈ (ਜਿਥੋਂ ਸੁਖ ਪ੍ਰਾਪਤ ਹੋਵੇ)।

ਵਿਆਖਿਆ-ਕੋਈ ਵੀ ਸੰਸਾਰੀ ਤਥਾ ਦਰਬਾਰੀ ਸੁਖ ਆਪਣੇ ਸੁਆਮੀ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦਾ, ਅਤੇ ਨਾ ਹੀ ਉਸ ਤੋਂ ਬਿਨਾਂ ਹੋਰ ਕੋਈ ਸੁਖ ਦੀ ਥਾਂ ਹੈ ਜਿਥੇ ਸੁਖ ਪ੍ਰਾਪਤ ਹੋ ਸਕਦਾ ਹੈ। ਇਸ ਵਾਸਤੇ ਉਸਦੇ ਮਿਲਾਪ ਵਾਸਤੇ ਆਪਣੇ ਪ੍ਰਭੂ ਅੱਗੇ ਬੇਨਤੀ ਹੀ ਕਰਨ ਦੀ ਲੋੜ ਹੈ।

**ਜਿੰਨ੍ਹੀ ਚਾਖਿਆ ਪ੍ਰੇਮ ਰਸੁ**
**ਸੇ ਤ੍ਰਿਪਤਿ ਰਹੇ ਆਘਾਇ ॥**

ਜਿਨ੍ਹਾਂ ਨੇ ਉਸ ਦੇ ਪ੍ਰੇਮ ਦਾ ਅਨੰਦ ਚਖਿਆ ਹੈ ਉਹ ਰੱਜ ਕੇ ਪ੍ਰਸੰਨ ਹੋ ਰਹੇ ਹਨ।

ਵਿਆਖਿਆ-ਜਿਨ੍ਹਾਂ ਨੇ ਆਪਣੇ ਪ੍ਰੀਤਮ ਦੇ ਪ੍ਰੇਮ ਰਸ ਨੂੰ ਅਨੁਭਵ ਨਹੀਂ ਕੀਤਾ ਉਹ ਸੰਸਾਰੀ ਪਦਾਰਥਾਂ ਦੀ ਇੱਛਾ ਕਰਕੇ "ਦੂਖ ਭੂਖ ਸਦ ਮਾਰ" ਨਾਲ ਸਦਾ ਬੇ-ਸਬਰੇ ਹੀ ਰਹਿੰਦੇ ਹਨ। ਉਨ੍ਹਾਂ ਨੂੰ ਕਦੀ ਸੰਤੋਖ ਨਹੀਂ ਆਉਂਦਾ, ਆਖਦੇ ਤੇ ਮੰਗਦੇ ਹੀ ਰਹਿੰਦੇ ਹਨ। ਪ੍ਰੰਤੂ ਜਿਨ੍ਹਾਂ ਨੇ ਉਸਦੇ ਪ੍ਰੇਮ ਰਸ ਨੂੰ ਚੱਖ ਅਨੁਭਵ (ਕਰ) ਲਿਆ ਹੈ। ਉਹ ਹੋਰਨਾਂ ਪਦਾਰਥਾਂ ਵਲੋਂ ਬੇਪ੍ਰਵਾਹ ਹੋ ਕੇ ਪ੍ਰੇਮ ਰਸ ਨਾਲ ਰੱਜੇ ਰਹਿੰਦੇ ਹਨ। ਯਥਾ-ਜਿਨ ਚਾਖਿਆ ਸੇ ਜਨ ਤ੍ਰਿਪਤਾਨੇ॥

ਪੂਰਨ ਪੁਰਖ ਨਹੀ ਡੋਲਾਨੇ॥

(ਸੁਖਮਨੀ ਸਾਹਿਬ)

# ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥

ਆਪਾ ਭਾਵ ਦੂਰ ਕਰਕੇ ਬੇਨਤੀ ਕਰਦੇ ਹਨ, ਕਿ ਹੇ ਪ੍ਰਭੂ ! ਮੈਨੂੰ ਆਪਣੇ ਲੜ ਲਾ ਲਵੋ।

ਵਿਆਖਿਆ-ਸੰਤੋਖੀ ਪੁਰਖ ਆਪਾ ਭਾਵ (ਮੈਂ ਮੇਰੀ) ਮਿਟਾ ਕੇ ਸਦਾ ਬੇਨਤੀਆਂ ਅਤੇ ਅਰਜ਼ੋਈਆਂ ਕਰਦੇ ਰਹਿੰਦੇ ਹਨ ਕਿ ਹੇ ਮਾਲਕ ! ਆਪਣੇ ਪ੍ਰੇਮ ਰਸ ਦੀ ਬਖਸ਼ਿਸ਼ ਕਰਨ ਵਾਸਤੇ ਸਾਨੂੰ ਆਪਣੇ ਲੜ ਲਾ ਲਵੋ। ਤੇਰੇ ਪੱਲੇ ਲਗਣ ਨਾਲ ਸਾਨੂੰ ਸਭ ਕੁਛ ਪ੍ਰਾਪਤ ਹੋ ਜਾਏਗਾ ਤੇ ਫੇਰ ਹੋਰ ਕੁਛ ਮੰਗਣ ਦੀ ਲੋੜ ਨਹੀਂ ਰਹੇਗੀ।

# ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥

ਜਿਹੜੀਆਂ ਹਰੀ ਮਾਲਕ ਨੇ (ਆਪਣੇ ਨਾਲ) ਮਿਲਾ ਲਈਆਂ ਹਨ ਉਹ ਫਿਰ ਉਸ ਨਾਲੋਂ ਵਿਛੜ ਕੇ ਕਿਤੇ ਨਹੀਂ ਜਾਂਦੀਆਂ।

ਵਿਆਖਿਆ-ਜਿਨ੍ਹਾਂ ਦੀਆਂ ਬੇਨਤੀਆਂ ਨੂੰ ਪ੍ਰਵਾਨ ਕਰਕੇ ਮਾਲਕ ਨੇ ਇਕ ਵੇਰ ਆਪਣੇ ਨਾਲ ਮਿਲਾ ਲਿਆ ਹੈ ਉਹ ਫੇਰ ਉਸ ਨਾਲੋਂ ਕਦੀ ਵਿਛੜਦੀਆਂ ਨਹੀਂ।

ਯਥਾ-ਸੂਰਜ ਕਿਰਣਿ ਮਿਲੀ ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥ (ਬਿਲਾਵਲ ਮ: ੫)
ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ॥
(ਪੰਨਾ ੩੩੫)

ਅਰਥਾਤ-ਇਕ ਜੋਤਿ ਨਾਲ ਜਿਸਦੀ ਜੋਤ ਮਿਲ ਗਈ ਫੇਰ ਉਹ ਹੋਰ ਨਹੀਂ ਹੁੰਦੀ (ਇਕ ਹੀ ਰਹਿੰਦੀ ਹੈ)।

# ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥

ਗੁਰੂ ਜੀ ਕਥਨ ਕਰਦੇ ਹਨ-ਹਰੀ ਪ੍ਰਭੂ ਤੋਂ ਬਿਨਾਂ ਐਸਾ ਹੋਰ ਕੋਈ ਦੂਸਰਾ ਨਹੀਂ ਹੈ, ਉਸਦੀ ਸ਼ਰਨ ਲਵੋ।

ਵਿਆਖਿਆ-ਪਤੀ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਐਸਾ ਨਹੀਂ ਹੈ, ਜੋ ਇਕ ਵੇਰ ਆਪਣੇ ਨਾਲ ਮੇਲ ਕੇ ਫੇਰ ਵਿਛੜਨ ਨਾ ਦੇਵੇ। ਇਸ ਕਰਕੇ ਉਸਦੀ ਚਰਨ ਸ਼ਰਨ ਦਾ ਆਸਰਾ ਲਵੋ ਜੋ "ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ" ਦਾ ਪਾਲਨਹਾਰਾ ਹੈ।

# ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥

ਅੱਸੂ ਮਹੀਨੇ ਦੁਆਰਾ ਉਪਦੇਸ਼ ਹੈ ਕਿ ਉਹ ਸੁਖੀ ਵਸਦੀਆਂ ਹਨ, ਜਿਨ੍ਹਾਂ ਉਤੇ ਹਰੀ ਰਾਜਾ ਦੀ ਮੇਹਰ ਹੋਵੇ।

ਵਿਆਖਿਆ-ਅੱਸੂ ਦੇ ਮਹੀਨੇ ਦੁਆਰਾ ਸਤਿਗੁਰੂ ਜੀ ਉਪਦੇਸ਼ ਕਰਦੇ ਹਨ ਕਿ ਕੇਵਲ ਚਰਨ ਸ਼ਰਨ ਵਿਚ ਚਲੇ ਜਾਣ ਨਾਲ ਹੀ ਸਭ ਨੂੰ ਸੁਖ ਪ੍ਰਾਪਤ ਨਹੀਂ ਹੋ ਜਾਂਦਾ ਸਗੋਂ ਅਸਲ ਸੁਖ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਉਤੇ ਉਸ ਪ੍ਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਹੋਵੇ।

ਯਥਾ-ਸਾਹਿਬੁ ਮੇਰਾ ਏਕ ਹੈ ਅਵਰੁ ਨਹੀ ਭਾਈ॥
ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ॥ ੩॥

(ਆਸਾ ਮ: ੧, ਪੰਨਾ ੪੨੦)

# ਮਹੀਨਾ ਅੱਸੂ-ਰਾਗੁ ਤੁਖਾਰੀ

# ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥

ਹੇ ਪਿਆਰੇ ! ਹੁਣ ਅੱਸੂ ਦੇ ਮਹੀਨੇ ਵਿਚ ਤੁਸੀਂ ਆਵੋ, ਤੇਰੇ ਤੋਂ ਬਿਨਾਂ ਮੈਂ ਇਸਤ੍ਰੀ ਝੂਰ ਕੇ ਮਰ ਰਹੀ ਹਾਂ।

## ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥

ਜੇ ਪ੍ਰਭੂ ਆਪ ਮੇਲੇ ਤਾਂ ਮਿਲਿਆ ਜਾਂਦਾ ਹੈ, ਮੈਂ ਦ੍ਵੈਤ ਭਾਵ ਕਰਕੇ ਉਸ ਤੋਂ ਭੁਲੀ ਹੋਈ ਹਾਂ।

## ਝੂਠਿ ਵਿਗੁਤੀ ਤਾ ਪਿਰ ਮੁਤੀ
## ਕੁਕਹ ਕਾਹ ਸਿ ਫੁਲੇ॥

ਜਦ ਮਾਇਆ ਦੇ ਝੂਠੇ ਪਦਾਰਥਾਂ ਵਿਚ ਖਰਾਬ ਹੋਈ ਤਾਂ ਪਿਆਰੇ ਨੇ (ਮੁਤੀ) ਤਿਆਗ ਦਿੱਤੀ। (ਕੁਕਹ) ਪਿਲਛੀ ਤੇ (ਕਾਹ) ਕਾਹਾਂ ਵਾਂਗੂੰ ਫੁਲ ਕੇ ਕੇਸ ਚਿੱਟੇ ਹੋ ਗਏ (ਪਰ ਕਿਸੇ ਨੇ ਰੰਗ ਨਾ ਮਾਣਿਆਂ)।

## ਆਗੈ ਘਾਮ ਪਿਛੈ ਰੁਤਿ ਜਾਡਾ
## ਦੇਖਿ ਚਲਤ ਮਨੁ ਡੋਲੇ॥

(ਆਗੈ) ਪਹਿਲਾਂ ਗਰਮ ਰੁੱਤ ਵਿਚ ਧੁੱਪ ਦੀ ਗਰਮੀ ਸੀ, (ਪਿਛੈ) ਹੁਣ ਪਿਛੋਂ ਸਰਦੀ ਦੀ ਰੁੱਤ ਹੈ। ਇਹ ਕੌਤਕ ਵੇਖ ਕੇ ਮਨ ਡੋਲ ਰਿਹਾ ਹੈ।

ਅਰਥਾਤ-ਪਹਿਲਾਂ ਭਰ ਜੁਆਨੀ ਦੀ ਮਸਤੀ ਰੂਪੀ ਗਰਮੀ ਕਰਕੇ ਕੁਛ ਨਹੀਂ ਕੀਤਾ ਜਾ ਸਕਿਆ ਅਤੇ ਹੁਣ ਅੱਗੇ ਬੁਢੇਪਾ ਰੂਪੀ ਸਰਦੀ ਕਰਕੇ ਕੁਛ ਹੋਣ ਦੀ ਆਸ ਨਹੀਂ ਹੈ। ਇਹ ਵੇਖ ਕੇ ਮਨ ਡੋਲ ਰਿਹਾ ਹੈ ਕਿ ਕਦ ਕੁਛ ਕਰ ਸਕਾਂਗੀ, ਸਿਰ ਤੇ ਅੰਤ ਸਮਾਂ ਆ ਰਿਹਾ ਹੈ।

## ਦਹ ਦਿਸਿ ਸਾਖ ਹਰੀ ਹਰੀਆਵਲ

## ਸਹਜਿ ਪਕੈ ਸੋ ਮੀਠਾ॥

ਦਸੋ ਦਿਸ਼ਾ ਵਿਚ ਖੇਤੀਆਂ ਹਰਿਆਵਲ ਨਾਲ ਹਰੀਆਂ ਹੋ ਰਹੀਆਂ ਹਨ। ਜੋ ਧੀਰਜ ਨਾਲ ਹੌਲੀ ਹੌਲੀ ਪੱਕਦੀ ਹੈ ਉਸ ਦਾ ਫਲ ਮਿੱਠਾ ਹੁੰਦਾ ਹੈ।

ਅਰਥਾਤ-ਜਿਵੇਂ ਹਰੀਆਂ ਭਰੀਆਂ ਖੇਤੀਆਂ ਸਮੇਂ ਅਨੁਸਾਰ ਧੀਰਜ ਨਾਲ ਪੱਕਦੀਆਂ ਹਨ ਤਾਂ ਮਿੱਠੀਆਂ (ਸਹਿਤ ਰਸ ਦੇ) ਹੁੰਦੀਆਂ ਹਨ। ਤੈਸੇ ਹੀ ਇਸਤ੍ਰੀ ਰੂਪੀ ਜਗਿਆਸੂ ਪਤੀ ਪ੍ਰਮੇਸ਼੍ਵਰ ਦੇ ਮਿਲਾਪ ਚਿੰਤਨ ਨੂੰ ਸ਼ਾਂਤ ਚਿੱਤ ਹੋ ਕੇ ਕਰੇ ਤਾਂ ਆਤਮਿਕ ਅਨੰਦ ਰੂਪੀ ਮਿਠਾਸ ਪ੍ਰਾਪਤ ਹੁੰਦੀ ਹੈ।

## ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥ ੧੧॥

ਗੁਰੂ ਜੀ ਕਥਨ ਕਰਦੇ ਹਨ-ਹੇ ਪਿਆਰੇ ! ਏਸ ਆਸਾਂ ਭਰੇ ਅੱਸੂ ਦੇ ਮਹੀਨੇ ਵਿਚ ਮਿਲੋ, ਸਾਡਾ ਮੇਲ ਕਰਾਉਣ ਵਿਚ ਹੁਣ ਤਾਂ ਸਤਿਗੁਰੂ ਜੀ ਆਪ ਵਿਚੋਲੇ ਹੋ ਗਏ ਹਨ।

### ਕਠਨ ਪਦਾਂ ਦੇ ਅਰਥ

### ਮਹੀਨਾ ਅੱਸੂ-ਰਾਗੁ ਮਾਝ

ਉਮਾਹੜਾ=ਉਮਾਹ, ਉਤਸ਼ਾਹ। ਦੂਜੀ ਜਾਇ=ਦੂਜੀ ਥਾਂ। ਆਘਾਇ=ਰੱਜ ਕਰਕੇ। ਮਇਆ=ਕ੍ਰਿਪਾ। ਹਰਿ ਰਾਇ=ਹਰੀ ਰਾਜਾ, ਵਾਹਿਗੁਰੂ।

### ਮਹੀਨਾ ਅੱਸੂ-ਰਾਗੁ ਤੁਖਾਰੀ

ਸਾਧਨ=ਇਸਤ੍ਰੀ। ਖੁਈ=ਭੁਲ ਗਈ। ਵਿਗੁਤੀ=ਖਰਾਬ ਹੋਈ। ਮੁਤੀ=ਛਡ ਦਿੱਤੀ। ਕੁਕਹ=ਪਿਲਛੀ। ਕਾਹ=ਕਾਹੀ। ਸਿ=ਉਹ।

ਘਾਮ=ਗਰਮੀ। ਜਾਡਾ=ਸਰਦੀ। ਚਲਤ=ਕੌਤਕ। ਸਾਖ=ਸ਼ਾਖਾਂ, ਟਾਹਣੀਆਂ, ਖੇਤੀ। ਬਸੀਠਾ=ਵਕੀਲ, ਵਿਚੋਲਾ।

## ਮਹੀਨਾ ਕੱਤਕ-ਰਾਗੁ ਮਾਝ

ਅੱਸੂ ਚੜ੍ਹਣ ਨਾਲ ਜੋ ਪ੍ਰੇਮ ਦੇ ਉਤਸ਼ਾਹ ਕਰਕੇ ਮਿਲਾਪ ਦੀ ਆਸ ਸੀ, ਉਹ ਜਦ ਪੂਰੀ ਨਾ ਹੋਈ ਤਦ ਇਸਤ੍ਰੀ ਆਪਣੇ ਆਪ ਨੂੰ ਕਹਿੰਦੀ ਹੈ ਕਿ ਹੇ ਮਨਾਂ ! ਇਸ ਵਿਚ ਕਿਸੇ ਦਾ ਕੋਈ ਦੋਸ਼ ਨਹੀਂ ਹੈ, ਇਹ ਮੇਰੇ ਕਰਮਾਂ ਦਾ ਆਪਣਾ ਹੀ ਦੋਸ਼ ਹੈ। ਸਤਿਗੁਰੂ ਜੀ ਐਸੀ ਜਗਿਆਸੂ ਰੂਪੀ ਇਸਤ੍ਰੀ ਦੀ ਦਸ਼ਾ ਦਾ ਵਰਨਣ ਕੱਤਕ ਮਹੀਨੇ ਦੁਆਰਾ ਇਸ ਤਰ੍ਹਾਂ ਕਰਦੇ ਹਨ: -

**ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥**

ਕੱਤਕ ਮਹੀਨੇ ਦੁਆਰਾ ਉਪਦੇਸ਼ ਹੈ ਕਿ ਜੋ ਕੋਈ ਕਰਮ ਕਰਦਾ ਹੈ, ਉਨ੍ਹਾਂ ਦਾ (ਫਲ ਭੋਗਣ ਸਮੇਂ) ਕਿਸੇ ਨੂੰ ਦੋਸ਼ ਦੇਣਾ ਠੀਕ ਨਹੀਂ। ਅਰਥਾਤ-ਹਰ ਇਕ ਪ੍ਰਾਣੀ ਮਾਤਰ ਨੂੰ ਉਸਦੇ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਹੀ ਮਿਲਦਾ ਹੈ। ਜੇ ਕੋਈ ਚੰਗੇ ਕਰਮ ਕਰੇ ਤਾਂ ਉਸਨੂੰ ਸੁਖ ਮਿਲਦਾ ਹੈ ਅਤੇ ਜੇ ਕੋਈ ਬੁਰੇ ਕਰਮ ਕਰੇ ਤਾਂ ਉਸਨੂੰ ਦੁਖ ਮਿਲਦਾ ਹੈ। ਇਸ ਕਰਕੇ ਆਪਣੇ ਦੁੱਖਾਂ ਦਾ ਦੋਸ਼ ਕਿਸੇ ਦੂਜੇ ਦੇ ਮੱਥੇ ਮੜ੍ਹਨਾ ਠੀਕ ਨਹੀਂ ਹੈ, ਕਿਉਂਕਿ ਉਹ ਸਾਡੇ ਆਪਣੇ ਕਰਮਾਂ ਦੇ ਹੀ ਫਲ ਹੁੰਦੇ ਹਨ।

ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥

(ਆਸਾ ਦੀ ਵਾਰ)

## ੧੩. ਸਾਖੀ-ਭਗਤ ਤ੍ਰਿਲੋਚਨ ਜੀ

ਇਹੀ ਗੱਲ ਇਕ ਵੇਰ ਸ੍ਰੀ ਭਗਤ ਤ੍ਰਿਲੋਚਨ ਜੀ ਨੇ ਆਪਣੀ

ਇਸਤ੍ਰੀ ਨੂੰ ਸਮਝਾਈ ਸੀ-

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥ (ਧਨਾਸਰੀ ਤ੍ਰਿਲੋਚਨ ਜੀ)

ਹੇ ਤੁਛ ਬੁੱਧੀ ਕਰਕੇ ਭੁਲੀ ਹੋਈਏ ! ਨਾਰਾਇਣ ਨੂੰ ਕਿਉਂ ਨਿੰਦ ਕੇ ਦੋਸ਼ ਦੇਂਦੀ ਹੈਂ, ਦੁਖ ਤੇ ਸੁਖ ਤਾਂ ਤੇਰੇ ਆਪਣੇ ਕਰਮਾਂ ਦੇ ਫਲ ਹਨ। ਇਹ ਵਾਰਤਾ ਇਸ ਤਰ੍ਹਾਂ ਹੈ -

ਭਗਤ ਤ੍ਰਿਲੋਚਨ ਜੀ ਬੜੇ ਈਸ਼ਵਰ ਭਗਤ ਤੇ ਸੰਤ ਸੇਵੀ ਸਨ। ਇਕ ਦਿਨ ਉਨ੍ਹਾਂ ਦੀ ਬ੍ਰਿਧ ਇਸਤ੍ਰੀ ਨੇ ਬੇਨਤੀ ਕੀਤੀ - ਹੇ ਪ੍ਰਭੂ ! ਹੁਣ ਬ੍ਰਿਧ ਅਵਸਥਾ ਦੇ ਕਾਰਨ ਮੇਰੇ ਤੋਂ ਸੇਵਾ ਨਹੀਂ ਹੋ ਸਕਦੀ, ਜੇ ਕੋਈ ਨੌਕਰ ਮਿਲ ਜਾਵੇ ਤਾਂ ਚੰਗਾ ਹੋਵੇ।

ਭਗਤਣੀ ਦੀ ਇਹ ਇੱਛਾ ਜਾਣ ਕੇ ਅੰਤਰਜਾਮੀ ਪ੍ਰਮਾਤਮਾ ਸੇਵਕ ਦਾ ਰੂਪ ਧਾਰ ਕੇ ਭਗਤ ਜੀ ਦੇ ਘਰ ਅੱਗੇ ਆ ਖੜਾ ਹੋਇਆ, ਭਗਤਣੀ ਨੇ ਉਸ ਦੀ ਨੌਕਰਾਂ ਵਾਲੀ ਦਸ਼ਾ ਨੂੰ ਵੇਖ ਕੇ ਪੁਛਿਆ ਕਿ ਕਾਕਾ ! ਤੂੰ ਨੌਕਰੀ ਕਰਨੀ ਹੈ? ਅੰਤਰਜਾਮੀ ਰੂਪੀ ਸੇਵਕ ਨੇ ਕਿਹਾ ਹਾਂ ਮਾਤਾ ਜੀ ! ਨੌਕਰੀ ਕਰਨੀ ਹੈ। ਜਦ ਭਗਤਣੀ ਨੇ ਪੁਛਿਆ ਕਿ ਤਨਖਾਹ ਕੀ ਲਵੇਂਗਾ? ਤਾਂ ਸੇਵਕ ਨੇ ਉੱਤਰ ਦਿੱਤਾ ਕਿ ਮੈਂ ਤਨਖਾਹ ਕੋਈ ਨਹੀਂ ਲੈਂਦਾ ਹੁੰਦਾ, ਕੇਵਲ ਰੋਟੀ ਹੀ ਖਾਂਦਾ ਹਾਂ, ਪਰ ਸ਼ਰਤ ਕੇਵਲ ਇਹ ਹੈ ਕਿ ਜਦ ਕੋਈ ਮੇਰੀ ਨਿੰਦਾ ਕਰੇ ਤਾਂ ਮੈਂ ਫੇਰ ਉਸ ਦੀ ਨੌਕਰੀ ਨਹੀਂ ਕਰਦਾ।

ਉਸ ਦੀ ਇਹ ਗੱਲ ਸੁਣਕੇ ਭਗਤਣੀ ਨੇ ਬੜੀ ਪ੍ਰਸੰਨਤਾ ਪ੍ਰਗਟ ਕੀਤੀ ਅਤੇ ਉਸ ਨੂੰ ਆਪਣਾ ਸੇਵਕ ਰੱਖ ਲਿਆ। ਜਦ ਸੰਧਿਆ ਵੇਲੇ ਭਗਤ ਜੀ ਘਰ ਆਏ ਤਾਂ ਉਨ੍ਹਾਂ ਨੂੰ ਵੀ ਇਹ ਸਾਰੀ ਗੱਲ ਦੱਸ ਦਿੱਤੀ।

ਸੇਵਕ ਬੜੇ ਉਤਸ਼ਾਹ ਤੇ ਪ੍ਰੇਮ ਨਾਲ ਸਾਰਾ ਘਰ ਦਾ ਕੰਮ ਕਰਕੇ ਭਗਤਣੀ ਨੂੰ ਪ੍ਰਸੰਨ ਰਖਦਾ। ਜਿਤਨੀ ਰੋਟੀ ਸੇਵਕ ਨੂੰ ਖਾਣ ਵਾਸਤੇ

ਭਗਤਣੀ ਦੇਵੇ ਉਤਨੀ ਹੀ ਖਾ ਕੇ ਸੰਤੁਸ਼ਟ ਰਹਿੰਦਾ, ਨਾ ਹੋਰ ਮੰਗਦਾ ਨਾ ਅਣਖਾਧੀ ਪਿਛੇ ਛੱਡਦਾ। ਕੁਝ ਸਮੇਂ ਉਪਰੰਤ ਭਗਤਣੀ ਸੇਵਕ ਦਾ ਪਰਤਾਵਾ ਲੈਣ ਲੱਗੀ ਕਿ ਵੇਖਾਂ ਇਹ ਕਿੰਨਾ ਕੁ ਅੰਨ੍ਹ ਖਾਂਦਾ ਹੈ। ਭਗਤਣੀ ਰੋਟੀਆਂ ਰੱਖੀ ਜਾਵੇ ਅਤੇ ਸੇਵਕ ਚੁਪ ਕਰਕੇ ਖਾਈ ਜਾਵੇ। ਇਸ ਤਰ੍ਹਾਂ ਜਦ ਸਾਰਾ ਅੰਨ੍ਹ ਮੁਕ ਗਿਆ ਤਾਂ ਭਗਤਣੀ ਗੁਵਾਂਢਣ ਪਾਸੋਂ ਆਟਾ ਹੁਧਾਰਾ ਲੈਣ ਚਲੀ ਗਈ। ਅਗੋਂ ਗੁਵਾਂਢਣ ਨੇ ਸੁਭਾਵਿਕ ਹੀ ਇਸ ਦਾ ਕਾਰਣ ਪੁਛਿਆ ਤਾਂ ਭਗਤਣੀ ਨੇ ਕਿਹਾ "ਭੈਣ ਕੀ ਦੱਸਾਂ ਸਾਡਾ ਸੇਵਕ ਪਤਾ ਨਹੀਂ ਕੀ ਬਲਾ ਹੈ, ਇਸ ਦਾ ਢਿੱਡ ਹੈ ਕਿ ਖੂਹ ਹੈ, ਜੋ ਰਿੱਧਾ ਪੱਕਾ ਸੀ ਸਭ ਖਾ ਗਿਆ ਹੈ ਅਜੇ ਵੀ ਭੁੱਖਾ ਹੀ ਹੈ। ਜੋ ਦੇਵਾਂ ਸੋ ਖਾਈ ਜਾਂਦਾ ਹੈ, ਰੱਜਦਾ ਕਦੇ ਹੈ ਹੀ ਨਹੀਂ।"

ਇਸ ਤਰ੍ਹਾਂ ਨਾਲ ਸੇਵਕ ਦੀ ਨਿੰਦਿਆ ਕਰਕੇ ਜਦ ਭਗਤਣੀ ਘਰ ਵਾਪਸ ਆਈ ਤਾਂ ਸੇਵਕ ਅਲੋਪ ਹੋ ਗਿਆ। ਇਹ ਵੇਖਕੇ ਭਗਤਣੀ ਪ੍ਰਮਾਤਮਾ ਦੀ ਨਿੰਦਾ ਕਰਨ ਲੱਗੀ ਅਤੇ ਘਰ ਆਏ ਭਗਤ ਜੀ ਨੂੰ ਕਿਹਾ ਕਿ ਵੇਖੋ ਪ੍ਰਮਾਤਮਾ ਕਿਤਨਾ ਨਿਰਦਈ ਹੈ। ਇਤਨੇ ਵਖਤਾਂ ਨਾਲ ਸੇਵਕ ਮਿਲਿਆ ਸੀ, ਉਹ ਵੀ ਨਹੀਂ ਸੂ ਰਹਿਣ ਦਿੱਤਾ, ਜ਼ਰਾ ਤਰਸ ਨਹੀਂ ਸੂ ਆਇਆ। ਇਹ ਮੈਨੂੰ ਦੁੱਖ ਦੇ ਕੇ ਹੀ ਰਾਜ਼ੀ ਹੈ। ਇਤਿਆਦਿਕ ਭਗਤਣੀ ਦੇ ਹੋਰ ਭੀ ਕਈ ਉਪਲੰਭੀ ਬਚਨ ਸੁਣ ਕੇ ਭਗਤ ਜੀ ਨੇ ਉਸ ਨੂੰ ਗਵਾਰੀ (ਮੂਰਖ) ਕਿਹਾ ਅਤੇ ਸਮਝਾਇਆ ਕਿ ਨਾਰਾਇਣ ਨੂੰ ਤੂੰ ਬੇਅੰਰਥ ਦੋਸ਼ ਦੇਂਦੀ ਹੈਂ। ਤੂੰ ਸੇਵਕ ਦੀ ਨਿੰਦਿਆ ਕਰਕੇ ਬੁਰਾ ਕਰਮ ਕੀਤਾ, ਇਸ ਦਾ ਫਲ ਤੈਨੂੰ ਸੇਵਕ ਦੇ ਚਲੇ ਜਾਣ ਕਰਕੇ ਦੁਖ ਮਿਲਿਆ ਹੈ। ਸੋ ਦੋਸ਼ ਤੇਰੇ ਕਰਮਾਂ ਦਾ ਹੈ।

ਯਥਾ-ਕਰਮੀ ਆਪੋ ਆਪਣੀ ਆਪੇ ਪਛੁਤਾਣੀ॥
ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥

(ਗਉੜੀ ਮ: ੫, ਪੰਨਾ [illegible])

## ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥

ਪ੍ਰਮੇਸ਼ੁਰ ਤੋਂ ਭੁਲਣ ਕਰਕੇ ਸਾਰੇ ਰੋਗ ਆ ਲੱਗਦੇ ਹਨ।

ਅਰਥਾਤ-ਪ੍ਰਮਾਤਮਾ ਦੇ ਨਾਮ ਨੂੰ ਜੋ ਵਿਸਾਰ ਦਿੰਦੇ ਹਨ ਉਹ ਸਦਾ ਰੋਗਾਂ ਵਿਚ ਗ੍ਰਸੇ ਰਹਿੰਦੇ ਹਨ।

ਯਥਾ-ਨਾਮ ਬਿਨਾ ਜਗੁ ਰੋਗਿ ਬਿਆਪਿਆ
ਦੁਬਿਧਾ ਡੁਬਿ ਡੁਬਿ ਮਰੀਐ॥ (ਪੰਨਾ ੧੧੨੫)

ਕਿਉਂਕਿ ਪ੍ਰਮਾਤਮਾ ਦਾ ਨਾਮ ਹੀ ਇਕ ਐਸਾ ਦਾਰੂ ਹੈ ਜਿਸਦੇ ਸੇਵਨ ਨਾਲ ਸਾਰੇ ਰੋਗ ਮਿਟ ਜਾਂਦੇ ਹਨ।

ਯਥਾ-ਏਕ ਆਸ ਰਾਖਹੁ ਮਨ ਮਾਹਿ॥
ਸਰਬ ਰੋਗ ਨਾਨਕ ਮਿਟਿ ਜਾਹਿ॥ (ਸੁਖਮਨੀ ਸਾਹਿਬ)

## ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥

ਪਰੀਪੂਰਨ ਪ੍ਰਮਾਤਮਾ ਤੋਂ ਬੇ-ਮੁਖ ਹੋਣ ਕਰਕੇ ਕਈ ਜਨਮਾਂ ਦੇ ਵਿਛੋੜੇ ਲੱਗ ਜਾਂਦੇ ਹਨ।

ਵਿਆਖਿਆ-ਪ੍ਰਮਾਤਮਾ ਜੋ ਸਰਬ ਵਿਆਪਕ ਅਤੇ ਸਮੂੰਹ ਜੀਵ ਜੰਤਾਂ ਦਾ ਮੁੱਢ ਮੂਲ ਹੈ, ਉਸ ਵਲੋਂ ਜੋ ਮੂੰਹ ਮੋੜ ਕੇ ਇਸਤ੍ਰੀ ਪੁੱਤਰ ਆਦਿਕ ਵਿਚ ਲੱਗ ਜਾਂਦੇ ਹਨ ਉਹ ਅੰਤ ਨੂੰ ਜਦ ਮਰਦੇ ਹਨ ਤਾਂ ਆਪਣੀ ਉਸ ਅੰਤਮ ਵਾਸ਼ਨਾਂ ਅਨੁਸਾਰ ੮੪ ਲੱਖ ਜੂਨਾਂ ਦੇ ਗੇੜ ਵਿਚ ਪੈ ਕੇ ਕਈ ਜਨਮਾਂ ਤਕ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਕਰ ਸਕਦੇ। ਇਸ ਤਰ੍ਹਾਂ ਕਈ ਜਨਮਾਂ ਪ੍ਰਯੰਤ ਉਸ ਨਾਲੋਂ ਵਿਛੜ ਕੇ ਵਿਛੋੜੇ ਦੇ ਦੁਖ ਸਹਾਰਦੇ ਰਹਿੰਦੇ ਹਨ। ਜੈਸਾ ਕਿ-

ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ॥
(ਸਿਰੀ ਰਾਗੁ ਮ: ੫)

# ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥

ਅੰਤ ਸਮੇਂ ਜਿਤਨੇ ਵੀ ਮਾਇਆ ਦੇ ਭੋਗ ਸਨ ਇਕ ਛਿਨ ਵਿਚ ਕਉੜੇ (ਦੁਖਦਾਇਕ) ਹੋ ਗਏ।

ਅਰਥਾਤ- ਮਾਇਆ ਤੋਂ ਪੈਦਾ ਹੋਏ ਜਿਤਨੇ ਵੀ ਭੋਗਣ ਵਾਲੇ ਪਦਾਰਥ ਸਨ, ਜਿਨ੍ਹਾਂ ਦੇ ਭੋਗਣ ਵਾਸਤੇ ਇਹ ਜੀਵ ਪ੍ਰਭੂ ਤੋਂ ਬੇਮੁਖ ਹੋਇਆ ਹੋਇਆ ਸੀ, ਅੰਤ ਸਮੇਂ ਸਾਰੇ ਦੇ ਸਾਰੇ ਧਰੇ ਧਰਾਏ ਹੀ ਰਹਿ ਜਾਂਦੇ ਹਨ ਅਤੇ ਇਸ ਕਰਕੇ ਅਨਭੋਗ ਛੱਡ ਜਾਣ ਕਰਕੇ ਦੁੱਖ ਦਾ ਕਾਰਨ ਪ੍ਰਤੀਤ ਹੁੰਦੇ ਹਨ।

# ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥

ਉਸ ਵੇਲੇ ਕੋਈ ਵਿਚੋਲਗੀ ਨਹੀਂ ਕਰ ਸਕਦਾ, ਰੋਜ਼ ਕਿਸ ਪਾਸ ਰੋਣਾ ਰੋਈਏ?

ਅਰਥਾਤ- ਜਿਨ੍ਹਾਂ ਪਾਸ ਆਪਣੇ ਦੁੱਖ ਭੁੱਖ ਦੇ ਨਿੱਤ ਹਉਕੇ ਭਰੇ ਜਾਂਦੇ ਹਨ ਉਹ ਅੰਤ ਨੂੰ ਸਹਾਇਤਾ ਨਹੀਂ ਕਰਦੇ। ਅਥਵਾ ਜਿਨ੍ਹਾਂ ਸਨਬੰਧੀਆਂ ਵਾਸਤੇ ਨਿਤ ਦੁਖ ਤੇ ਤਕਲੀਫਾਂ ਦੇ ਰੋਣੇ ਰੋਏ ਜਾਂਦੇ ਹਨ ਉਹ ਅੰਤ ਨੂੰ ਨਿਸਫਲ ਸਾਬਤ ਹੁੰਦੇ ਹਨ, ਕੋਈ ਸਨਬੰਧੀ ਸਹਾਈ ਨਹੀਂ ਹੁੰਦਾ।

# ੧੪. ਸਾਖੀ-ਭਗਵਾਨ ਵਾਲਮੀਕ ਜੀ

ਭਗਵਾਨ ਵਾਲਮੀਕ ਜੀ ਨੇ ਅੱਸੂ ਪੂਰਨਮਾਸ਼ੀ ਨੂੰ ਸਤਜੁਗ ਵਿਚ ਅਵਤਾਰ ਧਾਰਿਆ। ਆਪ ਜੀ ਦਾ ਨਿਵਾਸ ਪਵਿੱਤਰ ਤਮਸਾ ਨਦੀ ਦੇ ਕੰਢੇ ਤੇ ਸੀ। ਹਿੰਦੂ ਸੰਸਕ੍ਰਿਤੀ ਦੇ ਸਵਰੂਪ ਨੂੰ ਦੱਸਣ ਲਈ ਉਨ੍ਹਾਂ ਨੇ ਰਾਮਾਇਣ ਦੀ ਕਥਾ ਸੰਸਕ੍ਰਿਤ ਵਿਚ ਲਿਖੀ। ਉਸ ਰਚਨਾ ਦਾ ਮੂਲ

ਸਰੋਤ ਭਗਵਾਨ ਵਾਲਮੀਕ ਜੀ ਦੇ ਜੀਵਨ ਦੀ ਇਕ ਘਟਨਾ ਹੈ। ਇਸ ਕਵੀ ਮਨ ਦਾ ਸਾਗਰ ਉਸ ਵੇਲੇ ਛਲਕ ਪਿਆ ਜਦੋਂ ਉਹ ਸਵੇਰ ਸਾਰ ਪਵਿੱਤਰ ਤਮਸਾ ਨਦੀ ਵੱਲ ਜਾ ਰਹੇ ਸਨ। ਓਥੇ ਉਨ੍ਹਾਂ ਨੇ ਕਰੌਂਚ ਪੰਛੀਆਂ ਦੇ ਇਕ ਜੋੜੇ ਨੂੰ ਆਪਸ ਵਿਚ ਪ੍ਰੇਮ ਕਰਨ ਵਿਚ ਆਨੰਦ ਮਗਨ ਵੇਖਿਆ। ਪਰ ਓਸੇ ਵੇਲੇ ਸਨਸਨਾਉਂਦਾ ਇਕ ਤੀਰ ਨਿਕਲਿਆ। ਜਿਸ ਨੇ ਨਰ ਕਰੌਂਚ ਪੰਛੀ ਨੂੰ ਵਿੰਨ੍ਹ ਕੇ ਉਸ ਦੇ ਜੀਵਨ ਦਾ ਅੰਤ ਕਰ ਦਿੱਤਾ। ਕਰੌਂਚੀ ਨੇ ਜਿਹੜਾ ਵਿਰਲਾਪ ਕੀਤਾ ਉਸ ਨਾਲ ਭਗਵਾਨ ਵਾਲਮੀਕ ਜੀ ਦਾ ਮਨ ਰੋ ਪਿਆ। ਉਨ੍ਹਾਂ ਦੇ ਕੰਵਲ ਮੁਖ ਤੋਂ ਦੁਨੀਆਂ ਦਾ ਪਹਿਲਾ ਸਲੋਕ ਇਸ ਪ੍ਰਕਾਰ ਪ੍ਰਗਟ ਹੋਇਆ :-

*"ਮਾ ਨਿਸ਼ਾਂਦ ਪ੍ਰਤਿਸ਼ਠਾਂ ਤਭਵਮਗਮ: ਸ਼ਵਤੀ: ਸਮਾ।*
*ਯਤਕਰੌਂਚੰ ਮਿਥੁਨਾ ਦੇਕਮਬਧੀ: ਕਾਮਮੋਹਿਤਮ॥*

ਭਾਵ:- ਹੇ ਸ਼ਿਕਾਰੀ! ਜਿਸ ਤਰ੍ਹਾਂ ਤੂੰ ਕਰੌਂਚ ਨੂੰ ਮਾਰਿਆ ਹੈ। ਇਸ ਤਰ੍ਹਾਂ ਤੇਰਾ ਵੀ ਅੰਤ ਹੋ ਜਾਏਗਾ। ਤੇਰੀ ਔਰਤ ਵੀ ਇਸ ਤਰ੍ਹਾ ਰੋਏਗੀ।

ਭਗਵਾਨ ਵਾਲਮੀਕ ਜੀ ਏਨੀ ਕੋਮਲ ਪ੍ਰਕਿਰਤੀ ਦੇ ਮਾਲਕ ਸਨ ਤੇ ਇਸ ਤਰ੍ਹਾਂ ਪਹਿਲੀ ਕਵਿਤਾ ਦੀ ਰਚਨਾ ਹੋਈ। ਉਨ੍ਹਾਂ ਦੇ ਕੰਠ ਤੋਂ ਕਾਵਿ ਦਾ ਦਿੱਵਯ ਸਵਰਗੀ ਕਲਪਬ੍ਰਿਖ ਰਾਮਾਇਣ ਦੇ ਰੂਪ ਵਿਚ ਪ੍ਰਗਟ ਹੋ ਗਿਆ।

## ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥

ਆਪਣਾ ਕੀਤਾ ਕੁਛ ਨਹੀਂ ਹੋ ਸਕਦਾ, ਸਭ ਧੁਰ ਤੋਂ ਲਿਖੇ ਭਾਗਾਂ ਅਨੁਸਾਰ ਹੁੰਦਾ ਹੈ। ਅਰਥਾਤ ਜੋ ਕੁਛ ਜੀਵਾਂ ਦੇ ਕਰਮਾਂ ਅਨੁਸਾਰ ਉਸ ਦੇ ਭਾਗਾਂ ਵਿਚ ਦੁਖ ਸੁਖ ਧੁਰ ਤੋਂ ਲਿਖਿਆ ਜਾਂਦਾ ਹੈ ਉਹੀ ਭੋਗਣਾ ਪੈਂਦਾ ਹੈ, ਕਿਸੇ ਪਾਸ ਰੋਸ ਕਰਨਾ ਬੇਅਰਥ ਹੁੰਦਾ ਹੈ। ਕੋਈ ਸਹਾਈ ਨਹੀਂ ਹੋ ਸਕਦਾ।

ਯਥਾ-ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ॥
ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ॥
(ਰਾਮ: ਮ: ੧, ਪੰਨਾ ੯੩੭)

## ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥

ਵੱਡੇ ਭਾਗਾਂ ਕਰਕੇ, ਜੇਕਰ ਪ੍ਰਭੂ ਪ੍ਰਾਪਤੀ ਹੋ ਜਾਏ ਤਾਂ ਵਿਛੋੜੇ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ।

ਅਰਥਾਤ-ਜੇਕਰ ਗੁਰੂ ਦੀ ਕ੍ਰਿਪਾ ਕਰਕੇ ਜੀਵ ਦੇ ਚੰਗੇ ਭਾਗ ਹੋ ਗਏ ਹੋਣ ਤਾਂ ਪ੍ਰਮਾਤਮਾ ਦੀ ਪ੍ਰਾਪਤੀ ਕਰਕੇ ਇਸ ਦੇ ਜਨਮ ਮਰਨ ਦੇ ਦੁਖ ਕੱਟੇ ਜਾਂਦੇ ਹਨ।

## ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥

ਹੇ ਮੇਰੇ ਬੰਦੀ (ਮੋਚ) ਕੱਟਣ ਵਾਲੇ ਪ੍ਰਭੂ ! ਮੈਨੂੰ ਰੱਖ ਲਵੋ।

ਵਿਆਖਿਆ-ਜਨਮ ਮਰਨ ਦੇ ਬੰਧਨਾਂ ਨੂੰ ਕੇਵਲ ਪ੍ਰਮਾਤਮਾ ਹੀ ਕੱਟ ਸਕਦਾ ਹੈ। ਇਸ ਵਾਸਤੇ ਜੀਵ ਨੂੰ ਉਸ ਅਗੇ ਬੇਨਤੀ ਕਰਨੀ ਚਾਹੀਦੀ ਹੈ, ਕਿ ਹੇ ਮੇਰੇ ਮਾਲਕ ! ਮੈਨੂੰ ਜਨਮ ਮਰਨ ਦੇ ਗੇੜ ਵਿਚੋਂ ਬਚਾ ਲਵੋ।

## ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥੯॥

ਕੱਤਕ ਮਹੀਨੇ ਦੁਆਰਾ ਉਪਦੇਸ਼ ਹੈ ਕਿ ਜੇ ਸਤਿਸੰਗਤ ਹੋਵੇ ਤਾਂ ਸਾਰੀਆਂ ਸੋਚਾਂ ਮਿਟ ਜਾਂਦੀਆਂ ਹਨ।

ਵਿਆਖਿਆ-ਕੱਤਕ ਦੇ ਮਹੀਨੇ ਦਾ ਉਪਦੇਸ਼ ਨਿਸਚੇ ਕਰਾਉਂਦੇ ਹਨ, ਕਿ ਇਸ ਮਹੀਨੇ ਨੂੰ ਸਫਲਾ ਕਰਨ ਵਾਸਤੇ ਸਾਧ ਸੰਗਤ ਕਰਨੀ

ਚਾਹੀਦੀ ਹੈ ਜਿਸ ਨਾਲ ਸਾਰੀਆਂ ਸੋਚਾਂ ਤੇ ਚਿੰਤਾਵਾਂ ਦੂਰ ਹੋ ਜਾਂਦੀਆਂ ਹਨ। ਗ੍ਰੰਥਾਂ ਨੇ ਸਾਧ ਸੰਗਤ ਨੂੰ ਪ੍ਰਮਾਤਮਾ ਦਾ ਨਿਵਾਸ ਅਸਥਾਨ ਕਥਨ ਕੀਤਾ ਹੈ, ਇਹ ਕਥਾ ਪਿਛੇ ਦਿੱਤੀ ਜਾ ਚੁੱਕੀ ਹੈ।

(ਵੇਖੋ ਪੰਨਾ ੨੨)

# ਮਹੀਨਾ ਕੱਤਕ-ਰਾਗੁ ਤੁਖਾਰੀ

## ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ॥

ਕੱਤਕ ਮਹੀਨੇ ਵਿਚ ਸੋਈ ਕਰਮ ਲੇਖਾਂ ਵਿਚ ਪਿਆ ਹੈ ਜੋ (ਜੀਵ ਦੇ ਕਰਮਾਂ ਅਨੁਸਾਰ) ਪ੍ਰਭੂ ਨੂੰ ਪ੍ਰਵਾਨ ਹੋਇਆ।

## ਦੀਪਕੁ ਸਹਜਿ ਬਲੈ ਤਤਿ ਜਲਾਇਆ॥

ਗਿਆਨ ਰੂਪੀ ਦੀਵਾ ਜਗਦਾ ਹੈ, ਜਦ (ਤਤ) ਚੇਤਨ ਰੂਪੀ ਅਗਨੀ ਨੇ ਜਗਾਇਆ। ਅਰਥਾਤ-ਚੇਤਨ ਸ਼ਕਤੀ ਦੇ ਆਸਰੇ ਮਨ ਵਿਚ ਗਿਆਨ ਦਾ ਪ੍ਰਕਾਸ਼ ਹੁੰਦਾ ਹੈ।

## ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ॥

ਇਸ ਗਿਆਨ ਰੂਪੀ ਦੀਵੇ ਵਿਚ (ਰਸ) ਪ੍ਰੇਮ ਰੂਪੀ ਤੇਲ ਪਿਆ ਹੈ ਤਾਂ ਉਸ ਦੇ ਪ੍ਰਕਾਸ਼ ਹੋਣ ਨਾਲ ਇਸਤ੍ਰੀ ਦਾ ਪਤੀ ਨਾਲ ਮੇਲ ਹੋਇਆ ਹੈ, ਜਿਸ ਕਰਕੇ ਇਸਤ੍ਰੀ (ਉਮਾਹੈ) ਉਤਸ਼ਾਹ ਨਾਲ (ਸਰਸੀ) ਅਨੰਦ ਹੋਈ ਹੈ।

ਅਰਥਾਤ-ਗਿਆਨ ਦੇ ਦੀਵੇ ਵਿਚ ਜਦ ਪ੍ਰੇਮ ਦਾ ਤੇਲ ਪਾ ਕੇ ਜਗਾਇਆ ਤਾਂ ਉਸਦੇ ਚਾਨਣ ਕਰਕੇ ਇਸਤ੍ਰੀ (ਜਗਿਆਸੂ) ਨੇ ਆਪਣੇ ਪਤੀ ਪ੍ਰਮਾਤਮਾ ਨੂੰ ਵੇਖ ਕੇ ਉਸ ਨਾਲ ਮੇਲ ਕਰ ਲਿਆ ਅਤੇ ਮੇਲ ਕਰਕੇ ਪ੍ਰਸੰਨ ਹੋਈ।

## ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ॥

ਕਾਮ ਕ੍ਰੋਧ ਆਦਿਕ ਔਗੁਣਾਂ ਦੀ ਮਾਰੀ (ਪਿਆਰੇ ਵਲੋਂ ਬੇਮੁਖ ਕੀਤੀ) ਹੋਈ, ਨ ਜੀਵਤ ਭਾਵ ਤੋਂ ਮਰਦੀ ਹੈ ਨ (ਸੀਝੈ) ਮੁਕਤ ਹੁੰਦੀ ਹੈ। ਪ੍ਰੰਤੂ ਜਦ ਵੈਰਾਗ ਆਦਿ ਸ਼ੁਭ ਗੁਣਾਂ ਨੇ ਮਾਰੀ (ਮਾਰਨੀ ਕੀਤੀ) ਅਰਥਾਤ ਜੀਵਤ ਭਾਵ ਤੋਂ ਨਵਿਰਤ ਕੀਤੀ ਤਾਂ (ਮਰਸੀ) ਪਿਆਰੇ ਦੇ ਵਿਛੋੜੇ ਵਿਚ ਮਰੇਗੀ। ਅਰਥਾਤ-ਪਤੀ ਦੇ ਵਿਛੋੜੇ ਨੂੰ ਤੀਬਰ ਵੈਰਾਗ ਕਰਕੇ ਅਨੁਭਵ ਕਰੇਗੀ।

ਅਰਥਾਤ-ਔਗੁਣਾਂ ਕਰਕੇ ਜੀਵਤ ਭਾਵ (ਹਉਮੈ) ਦੂਰ ਨਹੀਂ ਹੁੰਦੀ ਜਿਸ ਕਰਕੇ ਮੁਕਤੀ ਨਹੀਂ ਮਿਲਦੀ। ਇਹ ਜੀਵਤ ਭਾਵ ਦੀ ਹਉਮੈ ਸਤ ਸੰਤੋਖ ਆਦਿਕ ਗੁਣਾਂ ਕਰਕੇ ਮਰਦੀ ਹੈ। ਤਾਂ ਆਪਣੇ ਸਰੂਪ ਦਾ ਗਿਆਨ ਹੁੰਦਾ ਹੈ।

## ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥

ਨਾਮ ਸਿਮਰਨ ਤੇ ਭਗਤੀ ਕਰਕੇ ਜਿਹੜੇ ਆਪਣੇ ਸਰੂਪ (ਪ੍ਰਮੇਸ਼੍ਵਰ) ਵਿਚ ਟਿਕੇ ਹੋਏ ਹਨ। ਮੈਨੂੰ (ਅਜਹੁ) ਅਜੇ ਬ੍ਰਿਧ ਅਵਸਥਾ ਵਿਚ ਵੀ ਉਨ੍ਹਾਂ ਮਹਾਤਮਾਂ ਦੀ ਆਸਾ ਲੱਗ ਰਹੀ ਹੈ (ਕਿ ਮੇਰਾ ਵੀ ਉਧਾਰ ਕਰਨਗੇ)।

## ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥ ੧੨॥

ਗੁਰੂ ਜੀ ਕਥਨ ਕਰਦੇ ਹਨ-ਹੇ ਪਿਆਰੇ ! ਮੈਨੂੰ ਮਿਲਕੇ, ਮੇਰੇ (ਕਪਟ ਦਰ) ਪੰਜਾਂ ਕੋਸ਼ਾਂ ਦੇ ਪੜ੍ਹਦੇ ਖੋਲ੍ਹ ਦਿਓ। ਤੇਰੇ ਮਿਲਣੋਂ

ਬਿਨਾਂ ਮੈਨੂੰ ਇਕ ਘੜੀ ਛੇ ਮਹੀਨੇ ਦੇ ਬਰਾਬਰ ਭਾਸ ਰਹੀ ਹੈ।

### ਕਠਨ ਪਦਾਂ ਦੇ ਅਰਥ

### ਮਹੀਨਾ ਕੱਤਕ-ਰਾਗੁ ਮਾਝ

ਜੋਗੁ=ਪ੍ਰਤਿ, ਨੂੰ। ਜਿਤੜੇ=ਜਿੰਨੇ। ਵਿਚੁ=ਵਿਚੋਲਗੀ। ਕਿਸ ਥੈ=ਕਿਸ ਪਾਸ। ਸੰਜੋਗ=ਭਾਗ, ਕਰਮ। ਬਿਓਗ=ਵਿਛੋੜੇ ਦਾ ਦੁਖ। ਬੰਦੀ ਮੋਚ=ਕਟਣ ਵਾਲੇ।

### ਮਹੀਨਾ ਕੱਤਕ-ਰਾਗੁ ਤੁਖਾਰੀ

ਕਿਰਤੁ=ਕਰਮ। ਸਹਜਿ=ਗਿਆਨ ਦਾ। ਤਤਿ=ਚੇਤਨ ਅਗਨੀ ਨਾਲ। ਜਲਾਇਆ=ਬਾਲਿਆ। ਧਨ=ਇਸਤ੍ਰੀ। ਓਮਾਹੈ=ਉਤਸ਼ਾਹ ਨਾਲ। ਸਰਸੀ=ਅਨੰਦ ਹੋਈ। ਸੀਝੈ=ਮੁਕਤ ਹੁੰਦੀ। ਨਿਜ=ਆਪਣੇ। ਤਿਨਾੜੀ=ਉਨ੍ਹਾਂ ਦੀ। ਕਪਟ ਦਰ=ਦਰਵਾਜ਼ੇ ਦੇ ਤਖਤੇ। ਖਟੁ=ਛੇ। ਮਾਸਾ=ਮਹੀਨੇ।

## ਮਹੀਨਾ ਮਘਰ-ਰਾਗੁ ਮਾਝ

ਕੱਤਕ ਦਾ ਮਹੀਨਾ ਜਦ ਆਪਣੇ ਮਾੜੇ ਕਰਮਾਂ ਨੂੰ ਦੋਸ਼ ਦੇਂਦਿਆਂ ਅਤੇ ਸੋਚਾਂ ਸੋਚਦਿਆਂ ਬਤੀਤ ਹੋ ਗਿਆ ਤਾਂ ਜਗਿਆਸੂ ਰੂਪੀ ਇਸਤ੍ਰੀ ਆਪਣੇ ਮਨ ਨੂੰ ਕਹਿੰਦੀ ਹੈ ਕਿ ਹੇ ਮਨਾ ! ਤੇਰੀਆਂ ਇਹ ਸੋਚਾਂ ਤੇ ਚਿੰਤਾ ਸਾਧ ਸੰਗਤ ਕਰਨ ਨਾਲ ਦੂਰ ਹੋ ਸਕਦੀਆਂ ਹਨ। ਹੁਣ ਅੱਗੇ ਮਘਰ ਦਾ ਮਹੀਨਾ ਆਇਆ ਹੈ, ਇਸ ਮਹੀਨੇ ਉਹੀ ਸ਼ੋਭਾ ਪਾਉਣਗੀਆਂ ਜੋ ਆਪਣੇ ਪਤੀ ਪ੍ਰਮਾਤਮਾ ਦੀ ਸੰਗਤ ਵਿਚ ਬੈਠਣਗੀਆਂ। ਇਸ ਦਸ਼ਾ ਨੂੰ ਸਤਿਗੁਰੂ ਜੀ ਇਸ ਤਰ੍ਹਾਂ ਨਿਰੂਪਨ ਕਰਦੇ ਹਨ:-

**ਮੰਘਿਰਿ ਮਾਹਿ ਸੋਹੰਦੀਆ**
**ਹਰਿ ਪਿਰ ਸੰਗਿ ਬੈਠੜੀਆਹ ॥**

ਮਘਰ ਮਹੀਨੇ ਵਿਚ ਜਗਿਆਸੂ ਰੂਪੀ ਇਸਤ੍ਰੀਆਂ ਹਰੀ ਰੂਪੀ ਪਤੀ ਦੇ ਸੰਗ ਵਿਚ ਬੈਠੀਆਂ ਹੋਈਆਂ ਸ਼ੋਭਨੀਕ ਹੁੰਦੀਆਂ ਹਨ।

ਵਿਆਖਿਆ-ਇਸਤ੍ਰੀ ਦੀ ਮਾਨ ਵਡਿਆਈ ਤੇ ਸ਼ੋਭਾ ਆਪਣੇ ਪਤੀ ਨਾਲ ਹੀ ਹੁੰਦੀ ਹੈ, ਇਸ ਵਾਸਤੇ ਇਸ ਸਰਦੀ ਦੇ ਆਗਮਨ ਦੇ ਮਹੀਨੇ ਵਿਚ ਇਸਤ੍ਰੀ ਆਪਣੇ ਪਤੀ ਦੀ ਸੰਗਤ ਕਰਕੇ ਹੀ ਸ਼ੋਭਦੀ ਹੈ।

ਯਥਾ-ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ॥

ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ॥

(ਫੁਨਹੇ ਮ: ੫)

ਪ੍ਰਮਾਤਮਾ ਦਾ ਭਜਨ ਸਿਮਰਨ ਕਰਕੇ ਉਸਦੇ ਗੁਣਾਂ ਨੂੰ ਮਨ ਵਿਚ ਵਸਾਉਣਾ ਹੀ ਉਸ ਦੀ ਸੰਗਤ ਕਥਨ ਕੀਤੀ ਜਾਂਦੀ ਹੈ।

## ਤਿਨ ਕੀ ਸੋਭਾ ਕਿਆ ਗਣੀ
## ਜਿ ਸਾਹਿਬਿ ਮੇਲੜੀਆਹ॥

ਉਨ੍ਹਾਂ ਦੀ ਉਪਮਾਂ ਕਿਵੇਂ ਗਿਣੀ ਜਾਏ ਜਿਹੜੀਆਂ ਮਾਲਕ ਨੇ ਆਪਣੇ ਨਾਲ ਮੇਲ ਲਈਆਂ ਹਨ।

ਵਿਆਖਿਆ-ਉਹ ਬਹੁਤ ਉਪਮਾਂ ਯੋਗ ਹਨ, ਜਿਨ੍ਹਾਂ ਨੂੰ ਉਨ੍ਹਾਂ ਦੇ ਸ਼ੁਭ ਗੁਣਾਂ ਦਾ ਸਦਕਾ ਮਾਲਕ ਨੇ ਆਪਣੇ ਨਾਲ ਮੇਲ ਲਿਆ ਹੈ। ਅਰਥਾਤ ਆਪਣੇ ਨਾਮ ਸਿਮਰਨ ਵਿਚ ਲਾ ਲਿਆ ਹੈ।

## ਤਨੁ ਮਨੁ ਮਉਲਿਆ ਰਾਮ ਸਿਉ
## ਸੰਗਿ ਸਾਧ ਸਹੇਲੜੀਆਹ॥

ਸਾਧੂ ਰੂਪੀ ਸਖੀਆਂ ਦੀ ਸੰਗਤ ਕਰਕੇ ਉਨ੍ਹਾਂ ਦਾ ਤਨ ਤੇ ਮਨ ਪ੍ਰਮਾਤਮਾ ਨਾਲ ਮਿਲ ਕੇ ਖਿੜ ਗਿਆ ਹੈ।

ਵਿਆਖਿਆ-ਸਾਧ ਸੰਗਤ ਕਰਕੇ ਪ੍ਰਮਾਤਮਾ ਦਾ ਭਜਨ ਸਿਮਰਨ

ਪ੍ਰਾਪਤ ਹੁੰਦਾ ਹੈ, ਜਿਸ ਤੋਂ ਉਸ ਨਾਲ ਲਿਵ ਲੱਗ ਜਾਂਦੀ ਹੈ ਅਤੇ ਲਿਵ ਲੱਗ ਜਾਣ ਨਾਲ ਤਨ ਮਨ ਅੰਦਰ ਪ੍ਰਮਾਤਮਾ ਦਾ ਪ੍ਰਕਾਸ਼ ਹੋ ਜਾਂਦਾ ਹੈ, ਜੋ ਉਸ ਦਾ ਪ੍ਰਤੱਖ ਮਿਲਾਪ ਕਥਨ ਕੀਤਾ ਜਾਂਦਾ ਹੈ ਅਤੇ ਇਸ ਦਰਸ਼ਨ ਕਾਰਨ ਤਨ ਮਨ ਖਿੜ ਜਾਂਦਾ ਹੈ।

ਯਥਾ-ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ॥

ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਣੇ॥ ੧॥

(ਸੂਹੀ ਮ: ੪)

## ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥

ਜੋ ਸਤਿਸੰਗਤ ਤੋਂ ਬਾਹਰ ਰਹਿੰਦੀਆਂ ਹਨ, ਉਹ ਇਕੱਲੀਆਂ ਰਹਿੰਦੀਆਂ ਹਨ।

ਵਿਆਖਿਆ-ਸਾਧ ਸੰਗਤ ਨੂੰ ਪ੍ਰਮਾਤਮਾ ਦੇ ਮਹਿਲ ਦਾ ਦਰਵਾਜ਼ਾ ਕਥਨ ਕੀਤਾ ਜਾਂਦਾ ਹੈ, ਇਸ ਵਾਸਤੇ ਜੋ ਪੁਰਸ਼ ਸਤਿਸੰਗਤ ਨਹੀਂ ਕਰਦੇ ਉਹ ਪ੍ਰਮਾਤਮਾ ਦੇ ਦਰਵਾਜ਼ੇ ਤੋਂ ਬਾਹਰ ਇਕੱਲੇ ਹੀ ਰਹਿੰਦੇ ਹਨ।

## ਤਿਨ ਦੂਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥

ਉਨ੍ਹਾਂ ਦਾ ਇਹ ਇਕੱਲਪੁਣੇ ਦਾ ਦੁੱਖ ਕਦੀ ਦੂਰ ਨਹੀਂ ਹੁੰਦਾ, ਅੰਤ ਨੂੰ ਉਹ ਜਮਾਂ ਦੇ ਵਸ ਵਿਚ ਪੈਂਦੀਆਂ ਹਨ।

ਵਿਆਖਿਆ-ਸਾਧ ਸੰਗਤ ਵਿਚੋਂ ਉਸ ਦੇ ਨਾਮ ਸਿਮਰਨ ਦੁਆਰਾ ਪ੍ਰਮਾਤਮਾ ਪਤੀ ਦੀ ਪ੍ਰਾਪਤੀ ਹੁੰਦੀ ਹੈ, ਪਰ ਜੋ ਜਗਿਆਸੂ ਰੂਪੀ ਇਸਤ੍ਰੀਆਂ ਸਾਧ ਸੰਗਤ ਤੋਂ ਬੇਮੁਖ ਹੋ ਕੇ ਆਪਣੇ ਆਪ

ਰਹਿੰਦੀਆਂ ਹਨ, ਉਹ ਅੰਤ ਨੂੰ ਨਰਕਾਂ ਵਿਚ ਪਾਈਆਂ ਜਾਂਦੀਆਂ ਹਨ।

## ਜਿਨੀ ਰਾਵਿਆ ਪ੍ਰਭੁ ਆਪਣਾ
## ਸੇ ਦਿਸਨਿ ਨਿਤ ਖੜੀਆਹ॥

ਜਿਨ੍ਹਾਂ ਨੇ ਆਪਣੇ ਪ੍ਰਭੂ ਨੂੰ ਸਿਮਰਿਆ ਹੈ ਉਹ ਸਦਾ ਹੀ ਉਸ ਦੀ ਹਜ਼ੂਰੀ ਵਿਚ ਖਲੋਤੀਆਂ ਦਿਸਦੀਆਂ ਹਨ।

ਵਿਆਖਿਆ-ਜੋ ਜਗਿਆਸੂ ਰੂਪੀ ਇਸਤ੍ਰੀਆਂ ਆਪਣੇ ਪਤੀ ਪ੍ਰਮਾਤਮਾ ਨੂੰ ਸੁਆਸ ਸੁਆਸ ਯਾਦ ਰਖਦੀਆਂ ਹਨ ਉਹ ਸਦਾ ਹੀ ਉਸਦੇ ਅੰਗ ਸੰਗ ਦਿਸਦੀਆਂ ਹਨ, ਕਿਉਂਕਿ ਧਿਆਤਾ (ਧਿਆਉਣ ਵਾਲਾ) ਤੇ ਧੇਯ (ਜਿਸਦਾ ਧਿਆਨ ਲਾਇਆ ਜਾਵੇ) ਇਕ ਰੂਪ ਹੋ ਜਾਂਦੇ ਹਨ। ਇਸ ਤਰ੍ਹਾਂ ਧਿਆਤਾ ਨੂੰ ਧੇਯ ਸਦਾ ਹੀ ਸਨਮੁਖ ਦਿਸਦਾ ਹੈ, ਜੈਸਾ ਕਿ ਮੀਰਾਂ ਬਾਈ ਨੂੰ !

## ੧੫. ਸਾਖੀ-ਮੀਰਾਂ ਬਾਈ

ਮੀਰਾਂ ਭਾਈ ਕ੍ਰਿਸ਼ਨ ਮੂਰਤੀ ਦੀ ਉਪਾਸ਼ਕ (ਭਗਤੀ ਕਰਨ ਵਾਲੀ) ਸੀ, ਜੋ ਭਗਤੀ ਕਰਦੀ ਕਰਦੀ ਉਸਦਾ ਰੂਪ ਹੀ ਹੋ ਗਈ ਸੀ। ਇਹ ਮੀਰਾਂ ਬਾਈ ਰਾਜਪੂਤਾਨੇ ਦੇ ਇਕ ਰਾਜੇ ਰਤਨ ਸਿੰਘ ਦੀ ਲੜਕੀ ਸੀ, ਜੋ ਚਤੌੜ ਦੇ ਰਾਜੇ ਭੋਜ ਸਿੰਘ ਨਾਲ ਵਿਆਹੀ ਹੋਈ ਸੀ, ਰਾਜਾ ਭੋਜ ਸਿੰਘ ਵਿਆਹ ਪਿਛੋਂ ਛੇਤੀ ਹੀ ਕਾਲ ਵੱਸ ਹੋ ਗਿਆ ਅਤੇ ਮੀਰਾਂ ਇਸਦੇ ਵਿਜੋਗ ਕਰਕੇ ਪ੍ਰਭੂ ਭਗਤੀ ਕਰਨ ਲੱਗ ਪਈ। ਉਸ ਜ਼ਮਾਨੇ ਵਿਚ ਕਿਸੇ ਰਾਜ ਘਰਾਣੇ ਦੀ ਰਾਣੀ ਦਾ ਮੰਦਰ ਵਿਚ ਜਾ ਕੇ ਭਗਤੀ ਕਰਨਾ ਬਹੁਤ ਬੁਰਾ ਗਿਣਿਆ ਜਾਂਦਾ ਸੀ। ਇਸ ਕਰਕੇ ਮੀਰਾਂ ਦਾ ਦੇਵਰ ਆਪਣੇ ਘਰਾਣੇ ਦੀ ਹੱਤਕ ਹੁੰਦੀ ਸਮਝ ਕੇ ਇਸ ਨੂੰ ਮੰਦਰ ਵਿਚ ਜਾਣ ਤੋਂ ਬਹੁਤ ਰੋਕਦਾ ਸੀ, ਪਰ ਮੀਰਾਂ ਵਰਜੀ

ਰਹਿੰਦੀ। ਇਸ ਗੱਲ ਤੋਂ ਮੀਰਾਂ ਦੇ ਦੇਵਰ ਨੇ ਇਸ ਨੂੰ ਮਾਰਨ ਵਾਸਤੇ, (ਜਦ ਉਹ ਮੰਦਰ ਵਿਚ ਭਗਤੀ ਕਰ ਰਹੀ ਸੀ) ਇਕ ਜ਼ਹਿਰੀ ਸੱਪ ਦਾ ਪਟਾਰਾ ਭੇਜਿਆ, ਜਿਸ ਨੂੰ ਮੀਰਾਂ ਨੇ ਆਪਣੇ ਧੇਯ (ਕ੍ਰਿਸ਼ਨ ਮੂਰਤੀ) ਦਾ ਰੂਪ ਸਮਝ ਕੇ ਆਪਣੇ ਗਲ ਵਿਚ ਪਾ ਲਿਆ। ਅਤੇ ਸੱਪ ਨੇ ਮੀਰਾਂ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ। ਫੇਰ ਇਕ ਵਾਰ ਮੀਰਾਂ ਦੇ ਇਸ ਦੇਵਰ ਨੇ ਮੀਰਾਂ ਨੂੰ ਜ਼ਹਿਰ ਦਾ ਪਿਆਲਾ ਭੇਜਿਆ। ਮੀਰਾਂ ਭਗਤੀ ਵਿਚ ਲੀਨ ਸੀ, ਜਦ ਭਗਤੀ ਤੋਂ ਉੱਠੀ ਤਾਂ ਉਹ ਪਿਆਲਾ ਉਸਨੂੰ ਪੇਸ਼ ਕੀਤਾ ਗਿਆ, ਮੀਰਾਂ ਨੇ ਉਸਨੂੰ ਠਾਕਰਾਂ ਦਾ ਚਰਨਾਂਮ੍ਰਿਤ ਸਮਝ ਕੇ ਪੀ ਲਿਆ ਅਤੇ ਉਸ ਜ਼ਹਿਰ ਨੇ ਵੀ ਮੀਰਾਂ ਤੇ ਕੋਈ ਅਸਰ ਨਾ ਕੀਤਾ।

ਮੀਰਾਂ ਆਪਣੇ ਧੇਯ ਕ੍ਰਿਸ਼ਨ ਮੂਰਤੀ ਦੇ ਧਿਆਨ ਵਿਚ ਜਿਸ ਨੂੰ ਉਹ ਗਿਰਧਰ ਗੋਪਾਲ ਕਹਿੰਦੀ ਸੀ, ਮਗਨ ਹੋ ਕੇ ਉਸ ਵਿਚ ਹੀ ਤਦਾਕਾਰ ਇਕਮਿਕ ਹੋ ਰਹੀ ਸੀ। ਉਸਨੂੰ ਸਭ ਕੁਛ ਉਸ ਆਪਣੇ ਪ੍ਰੀਤਮ ਦਾ ਹੀ ਰੂਪ ਦਿਸਦਾ ਸੀ। ਜਿਸ ਕਰਕੇ ਉਸ ਨੂੰ ਕਿਸੇ ਚੀਜ਼ ਦਾ ਬੁਰਾ ਅਸਰ ਨਹੀਂ ਸੀ ਹੁੰਦਾ।

ਅੰਤ ਸਮੇਂ ਮੀਰਾਂ ਬਾਈ ਨੇ ਬਿੰਦਰਾਬਨ ਵਿਚ ਜਾ ਨਿਵਾਸ ਕੀਤਾ ਅਤੇ ਭਗਵਾਨ ਦੀ ਭਗਤੀ ਭਜਨ ਦੇ ਰੰਗ ਵਿਚ 'ਪਗਲੀ ਮੀਰਾਂ' ਦਾ ਉਪਨਾਮ ਪ੍ਰਾਪਤ ਕਰਕੇ ਆਪਣੇ ਧੇਯ ਪਤੀ ਪ੍ਰਮਾਤਮਾ ਦਾ ਧਿਆਨ ਕਰਦੀ ਕਰਦੀ ਉਸਦਾ ਰੂਪ ਹੋ ਕੇ ਸਦਾ ਲਈ ਉਸ ਵਿਚ ਹੀ ਸਮਾ ਗਈ। ਮੀਰਾਂ ਬਾਈ ਦਾ ਮੰਦਰ ਤੇ ਉਸ ਦੇ ਗਿਰਧਰ ਗੋਪਾਲ ਦੀ ਮੂਰਤੀ ਚਿਤੌੜ ਦੇ ਕਿਲ੍ਹੇ ਵਿਚ ਦੱਸੀ ਜਾਂਦੀ ਹੈ।

## ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥

ਰਤਨਾਂ, ਜਵਾਹਰਾਂ ਤੇ ਲਾਲਾਂ ਰੂਪੀ ਹਰੀ ਦਾ ਨਾਮ ਉਨ੍ਹਾਂ ਦੇ

ਗਲੇ ਵਿਚ ਜੜਿਆ ਹੋਇਆ ਹੁੰਦਾ ਹੈ। ਅਰਥਾਤ-ਉਹ ਹਰ ਸਮੇਂ ਆਪਣੇ ਹਿਰਦੇ ਵਿਚ ਪ੍ਰਮਾਤਮਾ ਦਾ ਅਮੋਲਕ ਨਾਮ ਸਿਮਰਦੇ ਰਹਿੰਦੇ ਹਨ।

ਵਿਆਖਿਆ-ਜੋ ਆਪਣੇ ਪਤੀ ਦੇ ਅੰਗ ਸੰਗ ਰਹਿੰਦੀਆਂ ਹਨ, ਉਹਨਾਂ ਦੇ ਗਲ ਵਿਚ ਰਤਨਾਂ, ਜਵਾਹਰਾਂ ਤੇ ਲਾਲਾਂ ਦੇ ਬਣੇ ਹੋਏ ਬਹੁਮੁਲੇ ਹਾਰ ਪਹਿਨੇ ਰਹਿੰਦੇ ਹਨ। ਅਥਵਾ-ਜੋ ਜਗਿਆਸੂ ਪ੍ਰਮਾਤਮਾ ਦੇ ਭਜਨ ਸਿਮਰਨ ਵਿਚ ਤਤਪਰ ਰਹਿੰਦੇ ਹਨ, ਉਨ੍ਹਾਂ ਦੇ ਕੰਠ ਵਿਚ (ਰਤਨ) ਵੈਰਾਗ ਅਤੇ (ਲਾਲ) ਪ੍ਰੇਮ ਦਾ ਚੱਕਰ ਸਦਾ ਚਲਦਾ ਰਹਿੰਦਾ ਹੈ। ਜੈਸਾ ਕਿ "ਪਗਲੀ ਮੀਰਾਂ" ਨੇ ਆਪਣਾ ਸੁਆਸ ਸੁਆਸ ਪ੍ਰੇਮ ਵੈਰਾਗ ਅਤੇ ਗਿਆਨ ਵਿਚ ਬਤੀਤ ਕਰਕੇ ਆਪਣਾ ਉੱਚ ਜੀਵਨ ਬਣਾਇਆ ਸੀ।

## ਨਾਨਕ ਬਾਂਛੈ ਧੂੜਿ ਤਿਨ
## ਪ੍ਰਭ ਸਰਣੀ ਦਰਿ ਪੜੀਆਹ॥

ਗੁਰੂ ਜੀ ਕਥਨ ਕਰਦੇ ਹਨ, ਮੈਂ ਉਨ੍ਹਾਂ ਦੀ ਚਰਨ ਧੂੜੀ ਮੰਗਦਾ ਹਾਂ ਜੋ ਪ੍ਰਭੂ ਦੇ ਦਰ ਉਤੇ ਉਸ ਦੀ ਸ਼ਰਨ ਵਿਚ ਪਈਆਂ ਹਨ।

ਵਿਆਖਿਆ-ਗੁਰੂ ਜੀ ਕਥਨ ਕਰਦੇ ਹਨ-ਐਸੇ ਪ੍ਰੇਮੀ ਜੋ ਆਪਣੇ ਪ੍ਰੀਤਮ ਦਾ ਰੂਪ ਹੀ ਹੋ ਗਏ ਹਨ ਮੈਂ ਉਨ੍ਹਾਂ ਦੇ ਚਰਨਾਂ ਦੀ ਖਾਕ ਆਪਣੇ ਮੱਥੇ ਉੱਤੇ ਲਾਉਂਦਾ ਹਾਂ। ਜਿਵੇਂ ਕਬੀਰ ਸਾਹਿਬ ਜੀ ਕਹਿੰਦੇ ਸਨ :-

ਕਬੀਰ ਸੁਪਨੈਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ॥
ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥ ੬੩॥

## ਮੰਘਿਰਿ ਪ੍ਰਭੁ ਆਰਾਧਣਾ
## ਬਹੁੜਿ ਨ ਜਨਮੜੀਆਹ॥੧੦॥

ਮਘਰ ਮਹੀਨੇ ਦੁਆਰਾ ਉਪਦੇਸ਼ ਕਰਦੇ ਹਨ ਕਿ ਪ੍ਰਭੂ ਦੀ ਅਰਾਧਨਾ ਕਰਨ ਨਾਲ ਮੁੜ ਦੂਜੀ ਵੇਰ ਜਨਮ ਨਹੀਂ ਹੁੰਦਾ।

ਅਰਥਾਤ-ਜੋ ਆਪਣੇ ਸੁਆਮੀ ਦਾ ਨਾਮ ਸਿਮਰਦੇ ਹਨ ਉਨ੍ਹਾਂ ਦਾ ਜਨਮ ਮਰਨ ਕਟਿਆ ਜਾਂਦਾ ਹੈ। ਯਥਾ -

ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ॥
ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ ॥

(ਬਸੰਤ ਵਾਰ ਮ: ੫)

## ਮਹੀਨਾ ਮਘਰ-ਰਾਗੁ ਤੁਖਾਰੀ

### ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥

ਮਘਰ ਮਹੀਨਾ ਚੰਗਾ ਹੈ, ਜੇ ਕੋਈ ਹਿਰਦੇ ਵਿਚ ਹਰੀ ਦੇ ਗੁਣ ਸਮਾਵੇ (ਗ੍ਰਹਿਣ ਕਰੇ)। ਅਰਥਾਤ-ਨਾਮ ਸਿਮਰਨ ਨਾਲ ਮਘਰ ਦਾ ਮਹੀਨਾ ਸੁਖੀ ਬਤੀਤ ਹੁੰਦਾ ਹੈ।

### ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥

ਗੁਣਵਾਨਾਂ ਉਸਦੇ ਗੁਣ ਗਾ ਰਹੀਆਂ ਹਨ, ਮੈਨੂੰ ਉਹ ਸਦਾ ਸਥਿਰ ਰਹਿਣ ਵਾਲਾ ਪਤੀ ਭਾਉਂਦਾ ਹੈ।

### ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥

ਉਹ ਪ੍ਰਮਾਤਮਾ ਅਚਲ ਹੈ, ਚਤੁਰ ਤੇ (ਸੁਜਾਣ) ਹਿਰਦੇ ਦੀ ਜਾਨਣ ਵਾਲਾ ਹੈ, ਪ੍ਰੰਤੂ ਹੋਰ ਸੰਸਾਰ ਸਾਰਾ ਚਲਾਇਮਾਨ ਹੈ।

ਇਸ ਕਰਕੇ ਜੋ ਸਦਾ ਸਥਿਰ ਰਹਿਣ ਵਾਲਾ ਹੈ ਉਹ ਮੈਨੂੰ ਭਾਉਂਦਾ (ਪਿਆਰਾ ਲੱਗਦਾ) ਹੈ, ਨਾਸ਼ਵਾਨ ਜਗਤ ਮੈਨੂੰ ਨਹੀਂ ਭਾਉਂਦਾ।

## ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ॥

ਜਿਨ੍ਹਾਂ ਦੇ ਹਿਰਦੇ ਵਿਚ ਗਿਆਨ ਧਿਆਨ ਆਦਿਕ ਗੁਣ ਸਮਾਏ ਹਨ, ਜਦ ਉਹ ਗੁਣ ਪ੍ਰਭੂ ਨੂੰ ਪ੍ਰਵਾਨ ਹੋਏ ਤਾਂ ਉਹ (ਗੁਣਾਂ ਨੂੰ ਧਾਰਨ ਕਰਨ ਵਾਲਾ) ਪ੍ਰਭੂ ਨੂੰ ਪਿਆਰਾ ਲੱਗ ਪਿਆ। ਅਰਥਾਤ ਉਸ ਦੇ ਧਾਰਨ ਕੀਤੇ ਹੋਏ ਗੁਣ ਉਸ ਪ੍ਰਭੂ ਨੂੰ ਪ੍ਰਵਾਨ ਹੋਏ।

## ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥

ਗੀਤ, ਸ਼ਬਦ ਅਤੇ ਕਵੀਆਂ ਤੋਂ ਕਵਿਤਾਵਾਂ ਸੁਣ ਕਰਕੇ ਰਾਮ ਨਾਮ ਸਿਮਰਨ ਕਰਨ ਨਾਲ ਜਨਮ ਮਰਨ ਦੁਖ ਦੂਰ ਹੋ ਜਾਂਦਾ ਹੈ।

## ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥ ੧੩॥

ਗੁਰੂ ਜੀ ਕਥਨ ਕਰਦੇ ਹਨ- ਉਹ ਇਸਤਰੀ ਮਾਲਕ ਨੂੰ ਪਿਆਰੀ ਹੈ ਜੋ ਉਸ ਪਿਆਰੇ ਅੱਗੇ (ਅਭ) ਹਿਰਦੇ ਤੋਂ ਅਰਥਾਤ ਸੱਚੀ ਭਗਤੀ ਕਰਦੀ ਹੈ।

ਯਥਾ-ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥

ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥

(ਪੰਨਾ ੪੯੧)

### ਕਠਨ ਪਦਾਂ ਦੇ ਅਰਥ

### ਮਹੀਨਾ ਮਘਰ-ਰਾਗੁ ਮਾਝ

ਮਾਹਿ=ਵਿਚ। ਸੋਹੰਦੀਆ=ਸ਼ੋਭਦੀਆਂ ਹਨ। ਗਣੀ=ਗਿਣੀਏ।

ਮਉਲਿਆ=ਖਿੜਿਆ ਹੈ। ਬਾਹਰੀ=ਬਿਹੀਨ, ਬੇਮੁਖ। ਸੇ=ਉਹ। ਗਾਵਿਆ=ਸਿਮਰਿਆ। ਕੰਠਿ=ਗਲ ਨਾਲ। ਬਾਂਛੈ=ਚਾਹੁੰਦਾ ਹੈ। ਦਰਿ=ਦਰ ਉਤੇ। ਜਨਮੜੀਆਹ=ਜਨਮ ਮਰਨ।

ਮਹੀਨਾ ਮਘਰ-ਰਾਗੁ ਤੁਖਾਰੀ

ਅੰਕਿ=ਹਿਰਦੇ ਵਿਚ। ਰਵੈ=ਉਚਾਰਨ ਕਰਦੀ ਹੈ। ਬਿਧਾਤਾ=ਕਰਮਾਂ ਦਾ ਫਲ ਦੇਣ ਵਾਲਾ, ਪ੍ਰਮਾਤਮਾ। ਸਬਾਇਆ=ਸਾਰਾ। ਨਾਦ=ਸ਼ਬਦ। ਕਵਿਤ=ਕਵਿਤਾਵਾਂ। ਕਵੇ=ਕਵੀਆਂ ਦੀਆਂ ਸਾ ਧਨ=ਇਸਤ੍ਰੀ ਨੂੰ। ਨਾਹ=ਪਤੀ ਨੂੰ। ਅਭ=ਹਿਰਦਾ।

# ਮਹੀਨਾ ਪੋਹ-ਰਾਗੁ ਮਾਝ

ਮਘਰ ਮਹੀਨੇ ਵਿਚ ਪਤੀ ਪ੍ਰਮਾਤਮਾ ਦੀ ਸੰਗਤ ਅਤੇ ਉਸ ਦੇ ਮੇਲ ਮਿਲਾਪ ਵਿਚ ਸੁਖ ਪ੍ਰਗਟ ਕੀਤਾ ਸੀ, ਪ੍ਰੰਤੂ ਉਹ ਆਸਾਂ ਵਿਚ ਹੀ ਬਤੀਤ ਹੋ ਗਿਆ। ਜਦ ਪੋਹ ਦਾ ਮਹੀਨਾ ਚੜ੍ਹਿਆ ਤਾਂ ਉਸ ਦੀ ਤੇਜ਼ ਸਰਦੀ ਤੋਂ ਬਚਣ ਵਾਸਤੇ ਪਤੀ ਪ੍ਰਮਾਤਮਾ ਦਾ ਪਾਸ ਹੋਣਾ ਜ਼ਰੂਰੀ ਨਿਸਚੇ ਕੀਤਾ। ਕਿਉਂਕਿ ਪੋਹ ਦੀ ਦੰਦ ਖੜਕਾਊ ਠੰਡਕ ਤੋਂ ਤਦ ਹੀ ਬਚਿਆ ਜਾ ਸਕਦਾ ਹੈ ਜੇਕਰ ਆਪਣੇ ਪਿਆਰੇ ਦਾ ਨਿੱਘ (ਆਸਰਾ) ਪਾਸ ਹੋਵੇ।

ਐਸੀ ਵੈਰਾਗਵਾਨ ਜਗਿਆਸੂ ਦੇ ਹਿਰਦੇ ਦੀ ਕਲਪਨਾ ਨੂੰ ਸਤਿਗੁਰੂ ਜੀ ਪੋਹ ਮਹੀਨੇ ਦੁਆਰਾ ਇਸ ਤਰ੍ਹਾਂ ਵਰਨਣ ਕਰਦੇ ਹਨ-

**ਪੋਖਿ ਤੁਖਾਰੁ ਨ ਵਿਆਪਈ**
**ਕੰਠਿ ਮਿਲਿਆ ਹਰਿ ਨਾਹੁ॥**

ਪੋਹ ਮਹੀਨੇ ਦੀ ਠੰਡੀ ਸਰਦੀ ਉਨ੍ਹਾਂ ਨੂੰ ਨਹੀਂ ਲੱਗਦੀ ਜਿਨ੍ਹਾਂ ਦੇ ਗਲੇ ਨਾਲ ਹਰੀ ਪਤੀ ਮਿਲਿਆ ਹੈ।

ਵਿਆਖਿਆ-ਵੈਰਾਗਵਾਨ ਜਗਿਆਸੂ ਰੂਪੀ ਇਸਤ੍ਰੀ ਆਪਣੇ ਮਨ ਨੂੰ ਕਹਿੰਦੀ ਹੈ, ਹੇ ਮਨਾ ! ਜਿਨ੍ਹਾਂ ਦੇ ਪਾਸ ਪਤੀ ਪ੍ਰਮਾਤਮਾ ਵੱਸ ਰਿਹਾ ਹੈ, ਉਨ੍ਹਾਂ ਨੂੰ ਪੋਹ ਦੀ ਬਰਫ਼ ਵਰਗੀ ਠੰਡੀ ਸਰਦੀ ਦਾ ਦੁਖ ਅਨੁਭਵ ਨਹੀਂ ਹੁੰਦਾ।

ਯਥਾ-ਪਾਲਾ ਤਾਊ ਕਛੂ ਨ ਬਿਆਪੈ

ਰਾਮ ਨਾਮ ਗੁਨ ਗਾਇ॥ (ਆਸਾ ਮ: ੫)

ਜੈਸਾ ਕਿ ਜੰਗਲਾਂ ਤਥਾ ਗੁਫ਼ਾਂ ਅਥਵਾ ਬਰਫ਼ਾਨੀ ਪਹਾੜੀ ਅਸਥਾਨਾਂ ਵਿਚ ਕਈ ਮਹਾਤਮਾਂ ਹਰੀ ਨਾਮ ਦੇ ਸਿਮਰਨ ਵਿਚ ਜੁੜੇ ਹੋਏ ਬਿਨਾਂ ਕਿਸੇ ਕਪੜੇ ਆਦਿਕ ਨਾਲ ਤਨ ਢੱਕਣ ਦੇ ਸਾਲਾਂ ਬੱਧੀ ਤਪੱਸਿਆ ਕਰਦੇ ਹਨ, ਉਹਨਾਂ ਨੂੰ ਨਾ ਸਰਦੀ ਲੱਗਦੀ ਹੈ, ਕਿਉਂਕਿ ਉਨ੍ਹਾਂ ਦੇ ''ਕੰਠਿ ਮਿਲਿਆ ਹਰਿ ਨਾਹੁ'' ਹੁੰਦਾ ਹੈ। ਉਨ੍ਹਾਂ ਨੂੰ ਆਪਣੇ ਮਾਲਕ ਦੀ ਹੋਂਦ ਕਰਕੇ ਬਰਫ਼ਾਨੀ ਪਹਾੜ-ਤੇ ਬਰਫ਼ਾਂ ਦੀ ਸਰਦੀ ਨਹੀਂ ਲੱਗਦੀ। ਜੈਸਾ ਕਿ -

# ੧੬. ਸਾਖੀ-ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਇਸ ਅਵਤਾਰੀ ਜਨਮ ਤੋਂ ਪਹਿਲਾਂ ਸਪਤ ਸ੍ਰਿੰਗ ਪਹਾੜ ਦੀਆਂ ਚੋਟੀਆਂ ਉੱਤੇ ਇਕ ਰਿਖੀ ਦੇ ਰੂਪ ਵਿਚ ਤਪ ਕਰਦੇ ਰਹੇ ਸਨ। ਇਹ ਸਪਤ ਸ੍ਰਿੰਗ ਚੋਟੀ ਬਰਫ਼ ਦਾ ਘਰ ਹੈ। ਆਪ ਜੀ ਨੂੰ ਉਥੋਂ ਦੀ ਸਰਦੀ ਕੋਈ ਅਸਰ ਨ ਕਰ ਸਕੀ, ਕਿਉਂਕਿ ਆਪ ਜੀ ਦੇ 'ਕੰਠਿ ਮਿਲਿਆ ਹਰਿ ਨਾਹੁ' ਸੀ। ਆਪ ਜੀ ਆਪਣੀ ਕਥਾ ਵਿਚ ਫ਼ੁਰਮਾਉਂਦੇ ਹਨ।

ਅਬ ਮੈ ਅਪਨੀ ਕਥਾ ਬਖਾਨੋ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ॥
ਹੇਮ ਕੁੰਟ ਪਰਬਤ ਹੈ ਜਹਾਂ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ॥੧॥
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ॥ ਪੰਡੁ ਰਾਜ ਜਿਹ ਜੋਗੁ ਕਮਾਵਾ॥

ਤਹ ਹਮ ਅਧਿਕ ਤਪੱਸਿਆ ਸਾਧੀ॥ ਮਹਾਕਾਲ ਕਾਲਿਕਾ ਆਰਾਧੀ॥ ੨॥
ਇਹ ਬਿਧਿ ਕਰਤ ਤਪੱਸਿਆ ਭਯੋ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ॥

ਇਹ 'ਦ੍ਵੈ ਤੇ ਏਕ ਰੂਪ ਹ੍ਵੈ ਗਯੋ' ਦੀ ਦਸ਼ਾ 'ਕੰਠਿ ਮਿਲਿਆ ਹਰਿ ਨਾਹੁ' ਵਾਲੀ ਸੀ, ਜੋ ਆਪ ਜੀ ਨੇ ਵਰਨਣ ਕੀਤਾ ਹੈ।

# ੧੭. ਸਾਖੀ-ਸ੍ਰੀ ਗੁਰੂ ਨਾਨਕ ਦੇਵ ਜੀ

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਕਰਤਾਰਪੁਰ (ਰਾਵੀ) ਨਿਵਾਸ ਸਮੇਂ ਸਵਾ ਪਹਿਰ ਰਾਤ ਰਹਿੰਦੀ ਤੋਂ ਦਿਨ ਚੜ੍ਹੇ ਤੱਕ ਰਾਵੀ ਦੇ ਵਗਦੇ ਪਾਣੀ ਵਿਚ ਖੜੇ ਹੋ ਕੇ ਭਜਨ ਸਿਮਰਨ ਕਰਿਆ ਕਰਦੇ ਸਨ। ਆਪ ਜੀ ਦੇ ਬਸਤ੍ਰ ਸੰਭਾਲ ਕੇ ਸ੍ਰੀ ਭਾਈ ਲਹਿਣਾ ਜੀ ਰਾਵੀ ਦੇ ਕੰਢੇ ਉੱਤੇ ਬੈਠੇ ਰਹਿੰਦੇ ਸਨ।

ਇਕ ਦਿਨ ਪੋਹ ਦੇ ਮਹੀਨੇ ਦੀ ਗੱਲ ਹੈ ਕਿ ਭਾਈ ਲਹਿਣਾ ਜੀ ਦੇ ਸਵੇਰ ਦੀ ਤਰੇਲ ਪੈਣ ਨਾਲ ਕਪੜੇ ਭਿੱਜ ਗਏ। ਠੰਡੀ ਹਵਾ, ਨਦੀ ਦਾ ਕਿਨਾਰਾ, ਸੀਤ ਰੁੱਤ, ਉਤੋਂ ਕਪੜੇ ਗਿੱਲੇ ਹੋ ਜਾਣ ਕਰਕੇ ਸ੍ਰੀ ਲਹਿਣਾ ਜੀ ਦਾ ਸਰੀਰ ਕੰਬਣ ਲੱਗ ਪਿਆ, ਦੰਦ ਜੁੜ ਗਏ ਅਤੇ ਬੇ-ਸੁਧ ਹੋ ਕੇ ਧਰਤੀ ਉਤੇ ਲੇਟ ਗਏ।

ਆਪ ਜੀ ਦੀ ਇਹ ਦਸ਼ਾ ਵੇਖ ਕੇ ਸਤਿਗੁਰੂ ਜੀ ਪਾਣੀ ਵਿਚੋਂ ਬਾਹਰ ਆਏ ਅਤੇ ਆਪਣਾ ਚਰਨ ਸ੍ਰੀ ਭਾਈ ਲਹਿਣਾ ਜੀ ਦੇ ਸਰੀਰ ਨਾਲ ਛੁਹਾਇਆ। ਚਰਨ ਛੂਹਣ ਨਾਲ ਲਹਿਣਾ ਜੀ ਦੇ ਸਰੀਰ ਵਿਚੋਂ ਸਰਦੀ ਦੂਰ ਹੋ ਗਈ ਅਤੇ ਆਪ ਜੀ ਹੋਸ਼ ਵਿਚ ਆ ਗਏ। ਅਜਿਹੀ ਸਰਦ ਰੁੱਤ ਦੀ ਸਰਦੀ ਅਤੇ ਠੰਡਾ ਪਾਣੀ ਸਤਿਗੁਰੂ ਜੀ ਨੂੰ ਕੋਈ ਅਸਰ ਨਹੀਂ ਸੀ ਕਰਦੇ, ਕਿਉਂਕਿ ਆਪ ਜੀ ਦੇ 'ਕੰਠਿ ਮਿਲਿਆ ਹਰਿ ਨਾਹੁ' ਸੀ। ਪ੍ਰੰਤੂ ਸ੍ਰੀ ਭਾਈ ਲਹਿਣਾ ਜੀ ਜੋ ਅਜੇ ਸਿੱਖ ਰੂਪ ਵਿਚ ਹੀ ਸਨ, ਇਸ ਸਰਦੀ ਨਾਲ ਪਾਣੀ ਤੋਂ ਬਾਹਰ ਹੀ ਕਪੜਿਆਂ ਸਣੇ ਬੇਸੁਧ ਹੋ

ਗਏ। ਇਹ ਹੈ ਪਤੀ ਪ੍ਰਮਾਤਮਾ ਦੇ ਕੰਠ ਮਿਲਣ ਦਾ ਮਹਾਤਮ ਜੋ ਆਪ ਜੀ ਨੇ ਦੋ ਪ੍ਰਸਿੱਧ ਸਾਖੀਆਂ ਦੁਆਰਾ ਸ੍ਰਵਣ ਕੀਤਾ ਹੈ।

## ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥

ਉਨ੍ਹਾਂ ਦਾ ਮਨ ਚਰਨ ਕਵਲਾਂ ਨਾਲ ਵਿੰਨ੍ਹਿਆਂ ਹੋਇਆ ਹੈ ਅਤੇ ਮਾਲਕ ਦੇ ਦਰਸ਼ਨ ਵਿਚ ਜੁੜਿਆ ਹੋਇਆ ਹੈ।

ਵਿਆਖਿਆ-ਐਸੀਆਂ ਜਗਿਆਸੂ ਰੂਪੀ ਇਸਤ੍ਰੀਆਂ ਜਿਨ੍ਹਾਂ ਦੇ ਹਿਰਦੇ ਵਿਚ ਹਰੀ ਪਤੀ ਵੱਸ ਰਿਹਾ ਹੈ ਉਨ੍ਹਾਂ ਦੀ ਲਿਵ ਬਿਰਤੀ ਉਸਦੇ ਚਰਨ ਕੰਵਲਾਂ ਵਿਚ ਲੱਗੀ ਰਹਿੰਦੀ ਹੈ, ਅਤੇ ਉਨ੍ਹਾਂ ਨੂੰ ਪਰਤੱਖ ਦਰਸ਼ਨ ਪ੍ਰਾਪਤ ਹੁੰਦੇ ਹਨ। ਜਿਸ ਤਰ੍ਹਾਂ ਭਗਤ ਨਾਮਦੇਵ ਜੀ ਨੂੰ :-

## ੧੮. ਸਾਖੀ-ਭਗਤ ਨਾਮਦੇਵ ਜੀ

ਭਗਤ ਨਾਮਦੇਵ ਜੀ ਦਾ ਨਾਨਾ ਠਾਕੁਰ ਭਗਤ ਸੀ, ਉਹ ਰੋਜ਼ ਠਾਕੁਰ ਪੂਜਾ ਕਰਕੇ ਠਾਕੁਰਾਂ ਨੂੰ ਦੁੱਧ ਆਦਿਕ ਦਾ ਭੋਗ ਲਗਾਉਂਦਾ ਹੁੰਦਾ ਸੀ। ਇਕ ਦਿਨ ਜਦ ਉਹ ਕਿਸੇ ਕੰਮ ਪ੍ਰਦੇਸ਼ ਗਿਆ ਤਾਂ ਠਾਕੁਰ ਨੂੰ ਭੋਗ ਲਵਾਉਣ ਵਾਸਤੇ ਨਾਮਦੇਵ ਨੂੰ ਕਹਿ ਗਿਆ। ਨਾਨੇ ਦੀ ਆਗਿਆ ਅਨੁਸਾਰ ਨਾਮਦੇਵ ਨੇ ਮੰਦਰ ਜਾ ਕੇ ਠਾਕੁਰ ਨੂੰ ਧੂਪ ਦੀਪ ਕਰਕੇ ਉਸ ਅੱਗੇ ਦੁੱਧ ਦੀ ਕਟੋਰੀ ਭਰ ਕੇ ਰੱਖ ਦਿੱਤੀ ਅਤੇ ਹੱਥ ਜੋੜ ਕੇ ਕਿਹਾ- ''ਠਾਕੁਰ ਜੀ ਭੋਗ ਲਾਓ'' ਪਰ ਠਾਕੁਰ ਨੇ ਭੋਗ ਨਾ ਕਦੀ ਅੱਗੇ ਲਾਇਆ ਸੀ ਅਤੇ ਨਾ ਹੀ ਅੱਜ ਲਾਇਆ। ਇਹ ਵੇਖ ਕੇ ਨਾਮਦੇਵ ਬੜਾ ਚਿੰਤਾਵਾਨ ਹੋਇਆ ਕਿ ਨਾਨਾ ਜੀ ਵਾਪਸ ਆਣ ਕੇ ਮੈਨੂੰ ਗੁੱਸੇ ਹੋਣਗੇ, ਕਿ ਤੂੰ ਠਾਕੁਰ ਨੂੰ ਭੋਗ ਕਿਉਂ ਨਹੀਂ ਲਵਾਇਆ। ਨਾਮਦੇਵ ਜੀ ਨੇ ਠਾਕੁਰ ਅੱਗੇ ਬਹੁਤ ਤਰਲੇ ਤੇ ਮਿੰਨਤਾਂ ਕੀਤੀਆਂ, ਕਿ

ਜੇ ਮੇਰੀ ਕੋਈ ਭੁਲ ਹੈ ਤਾਂ ਬਖਸ਼ ਦਿਓ ਅਤੇ ਭੋਗ ਲਾਵੋ। ਪਰ ਠਾਕੁਰ ਨੇ ਕੋਈ ਭੋਗ ਨਾ ਲਾਇਆ। ਇਸ ਪਰ ਨਾਮਦੇਵ ਨੇ ਪ੍ਰਣ ਕਰ ਲਿਆ ਕਿ ਜਦ ਤਕ ਠਾਕੁਰ ਭੋਗ ਨਹੀਂ ਲਾਵੇਗਾ, ਮੈਂ ਵੀ ਅੰਨ੍ਹ ਜਲ ਮੂੰਹ ਨਹੀਂ ਲਾਵਾਂਗਾ, ਇਹ ਪ੍ਰਣ ਕਰਕੇ ਨਾਮਦੇਵ ਠਾਕੁਰ ਮੂਰਤੀ ਅੱਗੇ ਧਰਨਾਂ ਮਾਰ ਕੇ ਬੈਠ ਗਿਆ ਅਤੇ ਲੱਗਾ ਹਰੀ ਹਰੀ ਦੀ ਮਾਲਾ ਫੇਰਨ। ਕੁਝ ਸਮੇਂ ਉਪਰੰਤ ਨਾਮਦੇਵ ਦੇ ਦ੍ਰਿੜ੍ਹ ਵਿਸ਼ਵਾਸ ਅਤੇ ਹੱਠ ਵੇਖ ਕੇ ਠਾਕੁਰ ਨੇ ਪ੍ਰਤੱਖ ਰੂਪ ਧਾਰ ਕੇ ਨਾਮਦੇਵ ਨੂੰ ਦਰਸ਼ਨ ਦਿਤੇ ਅਤੇ ਹੱਸ ਕੇ ਕਿਹਾ, ਹੇ ਨਾਮਦੇਵ ! ਮੇਰੀ ਭਗਤੀ ਕਰਨ ਵਾਲਾ ਇਕ ਭਗਤ ਹੀ ਮੇਰੇ ਹਿਰਦੇ ਵਿਚ ਵੱਸਦਾ ਹੈ। ਇਹ ਆਖ ਕੇ ਠਾਕੁਰ ਭਗਵਾਨ ਨੇ ਦੁੱਧ ਦੀ ਕਟੋਰੀ ਗਟਾ ਗਟ ਪੀ ਲਈ। ਇਸ ਤਰ੍ਹਾਂ ਦੁੱਧ ਪਿਆ ਕੇ ਪ੍ਰਤੱਖ ਦਰਸ਼ਨ ਕਰਕੇ ਨਾਮਦੇਵ ਘਰ ਨੂੰ ਗਿਆ।

ਯਥਾ-ਦੂਧੁ ਪੀਆਇ ਭਗਤੁ ਘਰਿ ਗਇਆ॥
ਨਾਮੇ ਹਰਿ ਕਾ ਦਰਸਨੁ ਭਇਆ॥ (ਭੈਰਉ ਨਾਮਦੇਵ)

ਸੋ ਜਿਨ੍ਹਾਂ ਦਾ ਭਗਵਾਨ ਦੇ ਚਰਨਾਂ ਨਾਲ ਮਨ ਜੁੜ ਜਾਵੇ, ਉਨ੍ਹਾਂ ਨੂੰ ਨਾਮਦੇਵ ਵਾਂਗੂੰ ਉਸ (ਸਾਹੁ) ਮਾਲਕ ਸ਼ਾਹ ਦੇ ਪ੍ਰਤੱਖ ਦਰਸ਼ਨ (ਲਗੜਾ) ਲਗਦੇ ਪ੍ਰਾਪਤ ਹੁੰਦੇ ਹਨ।

## ਓਟ ਗੋਵਿੰਦ ਗੋਪਾਲ ਰਾਇ
## ਸੇਵਾ ਸੁਆਮੀ ਲਾਹੁ॥

ਉਨ੍ਹਾਂ ਨੂੰ ਇਕ ਗੋਬਿੰਦ ਗੋਪਾਲ ਰਾਜਾ ਦੀ ਓਟ ਹੁੰਦੀ ਹੈ, ਅਤੇ ਆਪਣੇ ਸੁਆਮੀ ਦੀ ਸੇਵਾ ਦਾ ਲਾਭ ਮਿਲਦਾ ਹੈ।

ਵਿਆਖਿਆ-ਜੋ ਆਪਣੇ ਇਕ ਸੁਆਮੀ ਤੋਂ ਬਿਨਾਂ ਹੋਰ ਕਿਸੇ ਦੇ ਆਸਰੇ ਭਰੋਸੇ ਤੇ ਨਹੀਂ ਰਹਿੰਦੇ ਉਨ੍ਹਾਂ ਨੂੰ ਹੀ ਉਸ ਦੀ ਸੇਵਾ ਭਗਤੀ ਦਾ ਲਾਭ ਪ੍ਰਾਪਤ ਹੁੰਦਾ ਹੈ। ਪ੍ਰੰਤੂ ਜਿਹੜੇ ਦੁਚਿਤੇ ਹੋ ਕੇ ਉਸ ਦੀ

ਭਗਤੀ ਕਰਦੇ ਹਨ ਉਨ੍ਹਾਂ ਨੂੰ ਉਸ ਦਾ ਲਾਭ ਪ੍ਰਾਪਤ ਨਹੀਂ ਹੁੰਦਾ।
ਯਥਾ-ਦੁਚਿਤੇ ਕੀ ਦੂਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ॥
(ਪੰਨਾ ੩੩੧)

ਅਰਥਾਤ-ਚਿੱਤ ਦੀਆਂ ਦੋ ਬਿਰਤੀਆਂ ਵਾਲੇ ਦੀਆਂ ਦੋਵੇਂ (ਪ੍ਰਮੇਸ਼੍ਵਰ ਪਾਸੇ ਦੀ ਤੇ ਸੰਸਾਰ ਪਾਸੇ ਦੀ) ਥੰਮ੍ਹੀਆਂ ਡਿੱਗ ਪਈਆਂ ਅਤੇ ਮੋਹ ਦਾ ਛਤੀਰ ਪਰਵਾਰ ਵੀ ਟੁੱਟ ਗਿਆ ਭਾਵ ਦੁਚਿਤੇ ਦੀ ਕੋਈ ਗੱਲ ਵੀ ਸਿਰੇ ਨਾ ਚੜ੍ਹੀ। ਨ ਇਧਰ ਕੇ ਰਹੇ ਨ ਉਧਰ ਕੇ ਰਹੇ।

## ਬਿਖਿਆ ਪੋਹਿ ਨ ਸਕਈ
## ਮਿਲਿ ਸਾਧੂ ਗੁਣ ਗਾਹੁ॥

ਉਨ੍ਹਾਂ ਨੂੰ ਵਿਕਾਰ ਅਸਰ ਨਹੀਂ ਕਰ ਸਕਦੇ ਜੋ ਸੰਤ ਜਨਾਂ ਨਾਲ ਮਿਲ ਕੇ ਹਰੀ ਦੇ ਗੁਣ ਗਾਇਨ ਕਰਦੇ ਹਨ।

ਵਿਆਖਿਆ-ਸੰਤ ਜਨਾਂ ਨਾਲ ਮਿਲ ਕੇ ਤਥਾ ਸਤਿਸੰਗਤ ਕਰਕੇ ਪ੍ਰਮਾਤਮਾ ਦੇ ਗੁਣ ਗਾਉਣ ਨਾਲ ਮਨ ਦੇ ਵਿਕਾਰ ਮਲ, ਵਿਖੇਪ, ਅਵਰਨ ਆਦਿਕ ਦੂਰ ਹੋ ਜਾਂਦੇ ਹਨ ਅਤੇ ਮਨ ਨੂੰ ਵਿਸ਼ੇ ਵਿਕਾਰਾਂ ਰੂਪੀ ਜ਼ਹਿਰ ਅਸਰ ਨਹੀਂ ਕਰ ਸਕਦੀ। ਪ੍ਰਮਾਤਮਾ ਦੇ ਭਜਨ ਸਿਮਰਨ ਨਾਲ ਮਨ ਸਦਾ ਵਿਸ਼ੇ ਵਿਕਾਰਾਂ ਤੋਂ ਨਿਰਮਲ ਤੇ ਜੀਵਤ ਭਾਵ ਵਿਚ ਸਥਿਰ ਰਹਿੰਦਾ ਹੈ।

ਯਥਾ-ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ
ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥
ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ
ਹਰਿ ਹਰਿ ਨਾਮੁ ਧਿਆਏ ਰਾਮ॥ (ਬਿਹਾਗੜਾ ਮ: ੪)

## ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥

(ਜੀਵ ਰੂਪੀ ਇਸਤ੍ਰੀ) ਜਿਥੋਂ ਉਤਪੰਨ ਹੋਈ ਸੀ ਉਸੇ ਵਿਚ ਹੀ ਜਾ ਕੇ ਮਿਲ ਗਈ। ਸੱਚੀ ਪ੍ਰੀਤ ਕਰਕੇ (ਸਮਾਹੁ) ਸਮਾਉਣਾ (ਸਰੂਪ ਵਿਚ ਲੀਨਤਾ) ਹੁੰਦੀ ਹੈ।

ਭਾਵ ਅਰਥ-ਵਿਕਾਰਾਂ ਦੀ ਮੈਲ ਤੋਂ ਨਿਰਮਲ ਹੋ ਜਾਣ ਕਰਕੇ ਇਹ ਜਗਿਆਸੂ ਰੂਪੀ ਇਸਤ੍ਰੀ ਜਿਸ ਜੋਤ ਸਰੂਪ ਵਿਚੋਂ ਪੈਦਾ ਹੋਈ ਸੀ, ਅੰਤ ਨੂੰ ਉਸੀ ਵਿਚ ਲੀਨ ਹੋ ਗਈ। ਯਥਾ-

## ਕਰੁ ਗਹਿ ਲੀਨੀ ਪਾਰਬ੍ਰਹਮਿ
## ਬਹੁੜਿ ਨ ਵਿਛੁੜੀਆਹੁ॥

ਜਿਸ ਦੀ ਪ੍ਰਮਾਤਮਾ ਨੇ ਬਾਂਹ ਫੜ ਲਈ ਹੈ, ਉਹ ਫਿਰ ਉਸ ਨਾਲੋਂ ਵਿਛੁੜਦੀ ਨਹੀਂ।

ਵਿਆਖਿਆ-ਜਿਹੜੀ ਜੀਵ ਰੂਪੀ ਇਸਤ੍ਰੀ ਆਪਣੇ ਪਤੀ ਪ੍ਰਮਾਤਮਾ ਨਾਲ ਸੱਚੀ ਪ੍ਰੀਤ ਕਰਦੀ ਹੈ, ਉਸਨੂੰ ਉਹ ਬੁੱਧੀ ਰੂਪੀ ਬਾਂਹ ਤੋਂ ਫੜਕੇ ਆਪਣੀ ਕਰ ਲੈਂਦਾ ਹੈ ਅਤੇ ਫਿਰ ਆਪਣੇ ਨਾਲੋਂ ਵਿਛੋੜਦਾ ਨਹੀਂ।

ਯਥਾ-ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ॥
ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ॥
(ਸਿਰੀਰਾਗ ਮ: ੧, ਪੰਨਾ ੫੪)

## ਬਾਰਿ ਜਾਉ ਲਖ ਬੇਰੀਆ
## ਹਰਿ ਸਜਣੁ ਅਗਮ ਅਗਾਹੁ॥

ਮੈਂ ਲੱਖ (ਬੇਰੀਆਂ) ਵੇਰਾਂ (ਬਾਰਿ) ਬਲਿਹਾਰ ਜਾਂਦਾ ਹਾਂ ਉਸ ਮਨ ਬਾਣੀ ਦੀ ਪਹੁੰਚ ਤੋਂ ਪਰੇ ਅਥਾਹ ਸਜਣ ਤੋਂ।

ਅਰਥਾਤ-ਜੋ ਇਕ ਵੇਰ ਬਾਂਹ ਫੜ ਕੇ ਫੇਰ ਵਿਛੋੜਦਾ ਨਹੀਂ,

ਉਸ ਅਥਾਹ ਤੇ ਮਨ ਦੀ ਪਹੁੰਚ ਤੋਂ ਪਰੇ ਪ੍ਰਮਾਤਮਾ ਮਿੱਤਰ ਤੋਂ ਲੱਖਾਂ ਵੇਰ ਸਦਕੇ ਕੁਰਬਾਨ ਜਾਈਏ।

**ਸਰਮ ਪਈ ਨਾਰਾਇਣੈ**
**ਨਾਨਕ ਦਰਿ ਪਈਆਹੁ॥**

ਸਤਿਗੁਰੂ ਜੀ ਕਥਨ ਕਰਦੇ ਹਨ ਵਾਹਿਗੁਰੂ ਨੂੰ ਉਸਦੇ ਦਰ ਉੱਤੇ ਪਿਆਂ ਦੀ ਲਾਜ ਰਖਣੀ ਪੈਂਦੀ ਹੈ।

ਅਰਥਾਤ-ਜੋ ਸ਼ਰਧਾ ਤੇ ਪ੍ਰੇਮ ਨਾਲ ਉਸਦੇ ਅੱਗੇ ਦੀਨ ਹੋ ਕੇ ਆਪਣਾ ਆਪ ਅਰਪਨ ਕਰ ਦੇਂਦਾ ਹੈ, ਵਾਹਿਗੁਰੂ ਜੀ ਉਸਦੀ ਪੈਜ ਰਖਦੇ ਹਨ, ਉਸਦੇ ਸਹਾਈ ਹੁੰਦੇ ਹਨ।

**ਪੋਖੁ ਸੋੁਹੰਦਾ ਸਰਬ ਸੁਖ**
**ਜਿਸੁ ਬਖਸੇ ਵੇਪਰਵਾਹੁ॥੧੧॥**

ਪੋਹ ਮਹੀਨਾ ਉਸਨੂੰ ਸਾਰੇ ਸੁਖਾਂ ਸਹਿਤ ਸ਼ੋਭਨੀਕ ਹੁੰਦਾ ਹੈ, ਜਿਸਨੂੰ ਉਹ ਬੇਪ੍ਰਵਾਹ ਪ੍ਰਮਾਤਮਾ ਬਖਸ਼ਿਸ਼ ਕਰਦਾ ਹੈ।

ਅਰਥਾਤ-ਪੋਹ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਜਿਸਨੂੰ ਪ੍ਰਮਾਤਮਾ ਆਪਣੇ ਪੈਜ ਰੱਖਣ ਵਾਲੇ ਸੁਭਾਵ ਦੀ ਬਖਸ਼ਿਸ਼ ਕਰਦੇ ਹਨ ਉਹ ਸਾਰੇ ਸੁਖਾਂ ਨੂੰ ਪ੍ਰਾਪਤ ਕਰਕੇ ਸ਼ੋਭਾ ਪਾਉਂਦਾ ਹੈ।

## ਮਹੀਨਾ ਪੋਹ-ਰਾਗੁ ਤੁਖਾਰੀ

**ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥**

ਪੋਹ ਦੇ ਮਹੀਨੇ ਵਿਚ ਇਤਨੀ ਸਰਦੀ ਪੈਂਦੀ ਹੈ ਜੋ ਬ੍ਰਿਛ ਬੂਟੇ ਅਤੇ ਤ੍ਰਿਣ ਦੇ ਰਸ ਨੂੰ ਸੁਕਾ ਦੇਂਦੀ ਹੈ।

**ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ॥**

ਹੇ ਪਿਆਰੇ ! ਤੂੰ ਆਉਂਦਾ ਕਿਉਂ ਨਹੀਂ, ਮੇਰੇ ਮਨ ਤਨ ਤੇ ਮੁਖ ਵਿਚ ਤੂੰਹੀ ਵਸ ਰਿਹਾ ਹੈਂ। ਅਰਥਾਤ-ਸੁਆਸ ਸੁਆਸ ਤੈਨੂੰ ਹੀ ਯਾਦ ਕਰਦੀ ਹਾਂ, ਤੂੰ ਪ੍ਰਤੱਖ ਰੂਪ ਵਿਚ ਮੈਨੂੰ ਦਰਸ਼ਨ ਕਿਉਂ ਨਹੀਂ ਦੇਂਦਾ?

**ਮਨਿ ਤਨਿ ਰਵਿ ਰਹਿਆ ਜਗਜੀਵਨੁ**
**ਗੁਰ ਸਬਦੀ ਰੰਗੁ ਮਾਣੀ॥**

ਜਿਸਦੇ ਮਨ ਤਨ ਵਿਚ ਜਗਤ ਦਾ ਜੀਵਨ (ਪ੍ਰਮਾਤਮਾ) ਵੱਸ ਰਿਹਾ ਹੈ, ਉਹ ਗੁਰੂ ਉਪਦੇਸ਼ ਦੁਆਰਾ ਉਸਦਾ ਪ੍ਰਤੱਖ ਅਨੰਦ ਮਾਣਦੀ ਹੈ।

**ਅੰਡਜ ਜੇਰਜ ਸੇਤਜ ਉਤਭੁਜ**
**ਘਟਿ ਘਟਿ ਜੋਤਿ ਸਮਾਣੀ॥**

ਅੰਡਿਆਂ, ਜਿਓਰ, ਮੁੜ੍ਹਕੇ ਅਤੇ ਪ੍ਰਿਥਵੀ ਤੋਂ ਪੈਦਾ ਹੋਣ ਵਾਲੇ ਚਹੁੰ ਖਾਣੀਆਂ ਦੇ ਹਰ ਇਕ ਜੀਵ ਦੇ ਹਿਰਦੇ ਵਿਚ ਪ੍ਰਭੂ ਦੀ ਜੋਤੀ (ਸਮਾਣੀ) ਪ੍ਰਕਾਸ਼ ਰਹੀ ਹੈ।

**ਦਰਸਨੁ ਦੇਹੁ ਦਇਆਪਤਿ ਦਾਤੇ**
**ਗਤਿ ਪਾਵਉ ਮਤਿ ਦੇਹੋ॥**

ਹੇ ਦਇਆ ਦੇ ਸਰੂਪ ! ਦਰਸ਼ਨ ਦੇਵੋ ਤੇ ਐਸੀ ਸ੍ਰੇਸ਼ਟ ਬੁੱਧੀ ਦੇਵੋ, ਜਿਸ ਕਰਕੇ ਮੈਂ ਵੀ ਗਤੀ ਨੂੰ ਪ੍ਰਾਪਤ ਕਰਾਂ; ਅਰਥਾਤ ਮੈਨੂੰ ਮੁਕਤੀ ਮਿਲ ਜਾਵੇ।

**ਨਾਨਕ ਰੰਗਿ ਰਵੈ ਰਸਿ ਰਸੀਆ**
**ਹਰਿ ਸਿਉ ਪ੍ਰੀਤਿ ਸਨੇਹੋ॥ ੧੪॥**

ਗੁਰੂ ਜੀ ਕਥਨ ਕਰਦੇ ਹਨ ਜਿਸ ਦੀ ਹਰੀ ਪਤੀ ਨਾਲ ਪ੍ਰੀਤੀ

ਤੇ ਪ੍ਰੇਮ ਹੈ। ਉਹ ਉਸਦੇ ਪ੍ਰੇਮ ਵਿਚ ਪ੍ਰੇਮੀ ਹੋ ਕੇ (ਰੰਗਿ ਰਵੈ) ਅਨੰਦ ਲੁਟਦਾ ਹੈ।

### ਕਠਨ ਪਦਾਂ ਦੇ ਅਰਥ

### ਮਹੀਨਾ ਪੋਹ-ਰਾਗੁ ਮਾਝ

ਤੁਖਾਰੁ=ਸਰਦੀ। ਨਾਹੁ=ਪਤੀ। ਬੇਧਿਆ-ਵਿੰਨ੍ਹਿਆ। ਚਰਨਾਰ ਬਿੰਦ=ਚਰਨ ਕਮਲਾਂ ਨਾਲ। ਲਗੜਾ=ਲੱਗਾ (ਜੁੜਿਆ ਹੋਇਆ ਹੈ)। ਸਾਹੁ=ਸੁਆਮੀ ਦੇ। ਲਾਹੁ=ਲਾਭ। ਸਮਾਹੁ=ਸਮਾਉਣਾ (ਲੀਨਤਾ) ਹੋਈ ਹੈ। ਕਰੁ=ਹੱਥ। ਗਹਿ=ਫੜ ਕੇ। ਬਾਰਿ=ਵਾਰਨੇ, ਸਦਕੜੇ। ਬੇਰੀਆ=ਵਾਰੀ। ਅਗਮ=ਗੰਮਤਾ (ਭੇਦ) ਰਹਿਤ। ਅਗਾਹੁ=ਥਾਹ ਰਹਿਤ। ਸਰਮ=ਲੱਜਾ। ਪਈਆਹੁ=ਪਿਆਂ ਦੀ।

### ਮਹੀਨਾ ਪੋਹ-ਰਾਗੁ ਤੁਖਾਰੀ

ਤੁਖਾਰੁ=ਸਰਦੀ। ਆਵਤ=ਆਉਂਦਾ। ਕੀ=ਕਿਉਂ? ਰਵਿ=ਸਮਾ। ਅੰਡਜ=ਆਂਡਿਆਂ ਤੋਂ ਪੈਦਾ ਹੋਈ ਸ੍ਰਿਸ਼ਟੀ। ਜੇਰਜ=ਜਿਓਰ ਤੋਂ ਪੈਦਾ ਹੋਈ ਸ੍ਰਿਸ਼ਟੀ। ਸੇਤਜ=ਮੁੜ੍ਹਕੇ ਤਥਾ ਭੜਾਸ ਤੋਂ ਪੈਦਾ ਹੋਈ ਸ੍ਰਿਸ਼ਟੀ। ਉਤਭੁਜ=ਪ੍ਰਿਥਵੀ ਤੋਂ ਪੈਦਾ ਹੋਣ ਵਾਲੀ ਸ੍ਰਿਸ਼ਟੀ। ਗਤਿ=ਮੁਕਤੀ। ਰਵੈ=ਮਾਣਦਾ ਹੈ। ਸਨੇਹੋ=ਪ੍ਰੇਮ।

## ਮਹੀਨਾ ਮਾਘ-ਰਾਗੁ ਮਾਝ

ਪੋਹ ਮਹੀਨੇ ਵਿਚ ਸਰਦੀ ਦੇ ਦੁੱਖਾਂ ਤੋਂ ਬਚਣ ਵਾਸਤੇ ਪਤੀ ਦੇ ਮੇਲ ਮਿਲਾਪ ਦੇ ਸੁੱਖਾਂ ਦਾ ਵਰਨਣ ਕਰਕੇ ਉਸ ਦੀ ਵਡਿਆਈ ਦੇ ਗੀਤ ਗੁਣ ਗੁਣਾਏ ਸਨ।

ਪ੍ਰੰਤੂ ਜਦ ਮਾਘ ਮਹੀਨੇ ਦਾ ਆਗਮਨ ਸੁਣਿਆ ਤਾਂ ਲੋਕਾਂ ਨੂੰ ਵਹੀਰਾਂ ਪਾ ਕੇ ਅੰਧਾ ਧੁੰਧ ਤੀਰਥਾਂ ਦੇ ਇਸ਼ਨਾਨ ਕਰਨ ਵਾਸਤੇ ਜਾਂਦਿਆਂ ਵੇਖਿਆ ਅਤੇ ਦਾਨ-ਪੁੰਨ ਕਰਨ ਵਾਸਤੇ ਉਪਦੇਸ਼ ਸੁਣੇ ਤਾਂ

ਜਗਿਆਸੂ ਦੇ ਮਨ ਨੇ ਕੁਛ ਇਸ ਤਰ੍ਹਾਂ ਵੀਚਾਰ ਵੀਚਾਰੀ, ਜਿਸ ਨੂੰ ਸਤਿਗੁਰੂ ਜੀ ਨੇ ਹੇਠ ਲਿਖੇ ਅਨੁਸਾਰ ਨਿਰੂਪਨ ਕੀਤਾ ਹੈ-

**ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥**

ਹੇ ਮਨ ! ਮਾਘ ਮਹੀਨੇ ਸਾਧੂਆਂ ਦੀ ਸੰਗਤ ਕਰਕੇ ਉਨ੍ਹਾਂ ਦੀ ਚਰਨ ਧੂੜੀ ਵਿਚ (ਮਜਨੁ) ਤੀਰਥ ਇਸ਼ਨਾਨ ਕਰੀਏ।

ਵਿਆਖਿਆ-ਹੇ ਮੇਰੇ ਮਨਾਂ! ਜੇ ਤੂੰ ਆਪਣੇ ਪਿਆਰੇ ਪ੍ਰੀਤਮ ਨੂੰ ਮਿਲਣਾ ਹੈ ਤਾਂ ਮਾਘ ਮਹੀਨੇ ਵਿਚ ਤੀਰਥਾਂ ਦੇ ਇਸ਼ਨਾਨ ਅਤੇ ਮਾਇਕ ਪਦਾਰਥਾਂ ਦੇ ਦਾਨ ਕਰਨ ਨਾਲ ਕੁਛ ਨਹੀਂ ਬਣਨਾ, ਉਸ ਦੇ ਮਿਲਣ ਦਾ ਢੰਗ ਕੇਵਲ ਇਹ ਹੈ ਕਿ ਸਤਿਸੰਗ ਕਰਿਆ ਕਰ ਅਤੇ ਉਥੇ ਜੋ ਮਹਾਂ-ਪੁਰਸ਼ ਮਹਾਤਮਾ ਹੋਣ ਉਨ੍ਹਾਂ ਦੇ ਚਰਨਾਂ ਦੀ ਧੂੜ ਮੱਥੇ ਤੇ ਲਾਇਆ ਕਰ।

**ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥**

(ਸੰਗਤ ਵਿਚੋਂ) ਹਰੀ ਦਾ ਨਾਮ ਸੁਣ ਕੇ ਸਿਮਰਨ ਕਰਿਆ ਕਰ ਅਤੇ ਉਸ ਦਾ ਸਭਨਾਂ ਨੂੰ ਦਾਨ ਕਰਿਆ ਕਰ।

ਵਿਆਖਿਆ-ਹੇ ਭਾਈ ! ਜੇ ਤੂੰ ਉਸ ਪ੍ਰੀਤਮ ਨੂੰ ਮਿਲਣਾ ਚਾਹੁੰਦਾ ਹੈਂ ਤਾਂ ਉਸਦਾ ਨਾਮ ਉਸਦੇ ਹੋਰ ਪ੍ਰੀਤਵਾਨਾਂ ਪਾਸੋਂ ਸੁਣ ਕੇ ਤੂੰ ਆਪ ਜਪਿਆ ਅਤੇ ਅਗੇ ਹੋਰਨਾਂ ਨੂੰ ਜਪਾਇਆ ਕਰ।

ਯਥਾ-ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

ਤਥਾ-ਆਪਿ ਜਪਹੁ ਅਵਰਹ ਨਾਮੁ ਜਪਾਵਹੁ॥ (ਸੁਖਮਨੀ ਸਾਹਿਬ)

# ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥

ਇਸ ਤਰ੍ਹਾਂ ਕਈ ਜਨਮਾਂ ਦੇ ਕੀਤੇ ਹੋਏ ਕਰਮਾਂ ਦੀ ਮੈਲ ਉਤਰ ਜਾਂਦੀ ਹੈ ਅਤੇ ਮਨ ਤੋਂ ਹੰਕਾਰ ਦੂਰ ਹੋ ਜਾਂਦਾ ਹੈ।

ਵਿਆਖਿਆ-ਤੀਰਥ ਇਸ਼ਨਾਨ ਨਾਲ ਕੇਵਲ ਸਰੀਰ ਦੀ ਮੈਲ ਦੂਰ ਹੁੰਦੀ ਹੈ ਅਤੇ ਦਾਨ ਕਰਨ ਨਾਲ ਹਉਮੈ ਉਤਪੰਨ ਹੁੰਦੀ ਹੈ। ਪ੍ਰੰਤੂ ਹਰੀ ਦਾ ਨਾਮ ਸੁਨਣ ਅਤੇ ਸਿਮਰਨ ਕਰਨ ਨਾਲ ਕਈ ਜਨਮਾਂ ਦੇ ਕੀਤੇ ਹੋਏ ਮਾੜੇ ਕਰਮਾਂ ਦੇ ਪਾਪਾਂ ਦੀ ਮੈਲ ਦੂਰ ਹੋ ਜਾਂਦੀ ਹੈ ਅਤੇ ਨਾਮ ਦਾ ਦਾਨ ਹੋਰਨਾਂ ਨੂੰ ਦੇਣ ਨਾਲ ਹਉਮੈ ਦੀ ਨਵਿਰਤੀ ਹੋ ਜਾਂਦੀ ਹੈ।

ਇਥੇ ਭਗਤ ਰਵਿਦਾਸ, ਨਾਮਦੇਵ, ਕਬੀਰ, ਸਧਨਾ, ਸੈਨ ਆਦਿਕਾਂ ਦੀਆਂ ਸਾਖੀਆਂ ਦਿੱਤੀਆਂ ਜਾ ਸਕਦੀਆਂ ਹਨ, ਜੋ ਨੀਚ ਜ਼ਾਤੀਆਂ ਦੇ ਸਨ, ਅਤੇ ਨਾਮ ਜਪ ਕਰਕੇ ਜਨਮਾਂ ਜਨਮਾਤਰਾਂ ਦੇ ਪਾਪਾਂ ਦੀ ਮੈਲ ਉਤਾਰ ਕੇ ਸ਼੍ਰੋਮਣੀ ਹਰਿ ਭਗਤ ਹੋ ਗਏ।

ਯਥਾ-ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥

(ਸੂਹੀ ਮਹਲਾ ੪ ਪੰਨਾ ੭੩੩ ਤੋਂ ਸਾਰਾ ਸ਼ਬਦ ਪੜ੍ਹ ਕੇ ਵੇਖੋ।)

# ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥

ਕਾਮ, ਕ੍ਰੋਧ (ਮੋਹੀਐ) ਠੱਗ ਨਹੀਂ ਸਕਦੇ ਅਤੇ ਲੋਭ ਰੂਪੀ ਕੁੱਤਾ ਨਾਸ ਹੋ ਜਾਂਦਾ ਹੈ।

ਵਿਆਖਿਆ-ਨਾਮ ਜਪਣ ਤੇ ਜਪਾਉਣ ਵਾਲੇ ਨੂੰ ਮਹਾਂਬਲੀ ਵਿਸ਼ੇ ਕਾਮ ਕ੍ਰੋਧ ਆਦਿਕ ਆਪਣਾ ਪ੍ਰਭਾਵ ਨਹੀਂ ਪਾ ਸਕਦੇ ਅਤੇ ਲੋਭ

ਜੋ ਜੀਵ ਨੂੰ ਹਲਕਾਏ ਕੁੱਤੇ ਵਾਂਗੂੰ ਘਰ ਘਰ ਲਈ ਫਿਰਦਾ ਹੈ ਉਸਦਾ ਮੂਲੋਂ ਹੀ ਨਾਸ਼ ਹੋ ਜਾਂਦਾ ਹੈ। ਲੋਭ ਐਸਾ ਹੈ-

ਬਿਰਥਾ ਕਹਉ ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ
ਨਹ ਸੁਧ ਰਾਮ ਭਜਨ ਕੀ॥ (ਆਸਾ ਮਹਲਾ ੯, ਪੰਨਾ ੪੧੧)

## ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥

ਸੱਚੇ ਰਾਹ ਉਤੇ ਚਲਣ ਵਾਲਿਆਂ ਦੀ ਸੰਸਾਰ ਉਸਤਤੀ ਕਰਦਾ ਹੈ।

ਵਿਆਖਿਆ-ਸਾਧ ਸੰਗਤ ਕਰਨਾ, ਪ੍ਰਮਾਤਮਾ ਦਾ ਨਾਮ ਆਪ ਜਪਣਾ, ਅਤੇ ਦੂਸਰਿਆਂ ਨੂੰ ਜਪਾਉਣਾ ਆਦਿਕ ਕਰਮ ਕਰਨੇ ਗ੍ਰੰਥਾਂ ਨੇ ਸੱਚਾ ਰਸਤਾ ਕਥਨ ਕੀਤਾ ਹੈ। ਜੋ ਪ੍ਰਾਣੀ ਮਾਤ੍ਰ ਇਨ੍ਹਾਂ ਸ਼ੁਭ ਕਰਮਾਂ ਦਾ ਧਾਰਨੀ ਹੁੰਦਾ ਹੈ, ਸੰਸਾਰ ਵਿਚ ਉਸ ਦੀ ਉਪਮਾ ਹੁੰਦੀ ਹੈ। ਯਥਾ-ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ॥
ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ॥ ੧॥
(ਪੰਨਾ ੭੪੮)

## ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥

ਅਠਾਹਠ ਤੀਰਥਾਂ ਦੇ ਇਸ਼ਨਾਨ ਕਰਨ ਦੇ ਸਾਰੇ ਪੁੰਨ ਜੀਵਾਂ ਉੱਤੇ ਦਇਆ ਕਰਨ ਨਾਲ ਪ੍ਰਵਾਨ ਹੋ ਜਾਂਦੇ ਹਨ।

ਅਰਥਾਤ-ਜੋ ਪ੍ਰਾਣੀ ਮਾਤ੍ਰ ਜੀਵਾਂ ਉੱਤੇ ਤਰਸ ਕਰਦਾ ਹੈ, ਉਸਨੂੰ ਉਨ੍ਹਾਂ ਸਾਰੇ ਪੁੰਨਾਂ ਦਾ ਫਲ ਪ੍ਰਾਪਤ ਹੋ ਜਾਂਦਾ ਹੈ ਜਿਹੜਾ ਉਸਨੇ

ਤੀਰਥਾਂ ਦਾ ਇਸ਼ਨਾਨ ਕਰਕੇ ਪ੍ਰਾਪਤ ਕਰਨਾ ਸੀ। ਜੈਸਾ ਕਿ-

## ੧੯. ਸਾਖੀ-ਰੈਬਾਂ ਭਗਤਣੀ

ਈਸਵੀ ਸਤਵੀਂ ਸਦੀ ਵਿਚ ਤੁਰਕਸਤਾਨ ਦੇ ਇਕ ਪਿੰਡ ਬਸਰੇ ਵਿਚ ਇਕ ਮੁਸਲਮਾਨ ਗਰੀਬ ਘਰਾਣੇ ਵਿਚ ਰੈਬਾਂ ਲੜਕੀ ਦਾ ਜਨਮ ਹੋਇਆ। ਬਾਰਾਂ ਸਾਲ ਦੀ ਉਮਰ ਵਿਚ ਇਸ ਦੇ ਮਾਂ ਬਾਪ ਮਰ ਗਏ, ਮੁਲਕ ਵਿਚ ਕਾਲ ਪੈ ਜਾਣ ਕਰਕੇ ਇਹ ਹੋਰ ਲੋਕਾਂ ਨਾਲ ਪਿੰਡ ਤੋਂ ਨਿਕਲ ਤੁਰੀ। ਇਸ ਬਿਪਤਾ ਵਿਚ ਇਹ ਇਕ ਅਮੀਰ ਪੁਰਸ਼ ਦੇ ਘਰ ਨੌਕਰਾਣੀ ਹੋ ਗਈ।

ਇਹ ਪੁਰਸ਼ ਰੈਬਾਂ ਨੂੰ ਬਹੁਤ ਤੰਗ ਕਰਦਾ ਸੀ, ਜਿਸ ਕਰਕੇ ਅਤੀ ਦੁਖੀ ਹੋ ਕੇ ਰੈਬਾਂ ਪ੍ਰਭੂ ਭਗਤੀ ਵਿਚ ਲੱਗ ਗਈ। ਰੈਬਾਂ ਦਾ ਇਸ ਤਰ੍ਹਾਂ ਦਾ ਸਬਰ ਸੰਤੋਖ ਵੇਖ ਕੇ ਉਹ ਪੁਰਸ਼ ਉਸਦਾ ਆਦਰ ਕਰਨ ਲਗ ਪਿਆ ਅਤੇ ਉਸ ਨੂੰ ਅਜ਼ਾਦੀ ਦੇ ਦਿਤੀ ਕਿ ਜਿਥੇ ਮਰਜ਼ੀ ਹੋਵੇ ਆਪਣੀ ਉਮਰ ਬਤੀਤ ਕਰੇ। ਰੈਬਾਂ ਪ੍ਰਭੂ ਭਗਤੀ ਵਿਚ ਤਨ ਮਨ ਕਰਕੇ ਲੱਗ ਗਈ।

ਇਕ ਵੇਰ ਜਦ ਕੁਝ ਹਾਜੀ ਮੱਕੇ ਦਾ ਹੱਜ ਕਰਨ ਚਲੇ ਤਾਂ ਰੈਬਾਂ ਵੀ ਉਨ੍ਹਾਂ ਨਾਲ ਹੱਜ ਕਰਨ ਚਲ ਪਈ। ਮੱਕੇ ਤੋਂ ੯੦ ਕੋਹ ਉਰੇ ਹਾਜੀਆਂ ਨੇ ਇਕ ਖੂਹ ਉਤੇ ਰਾਤ ਦਾ ਬਿਸਰਾਮ ਕੀਤਾ ਅਤੇ ਵੱਡੀ ਰਾਤ ਰਹਿੰਦਿਆਂ ਹੀ ਉੱਠ ਕੇ ਅਗੇ ਤੁਰ ਗਏ। ਪ੍ਰੰਤੂ ਰੈਬਾਂ ਨਿਮਾਜ਼ ਤੇ ਤਸਬੀਹ ਵਿਚ ਹੀ ਲੱਗੀ ਰਹੀ ਤੇ ਸਾਥੀਆਂ ਦੇ ਤੁਰ ਜਾਣ ਦਾ ਉਸ ਨੂੰ ਕੋਈ ਪਤਾ ਨਾ ਲੱਗਾ। ਜਦ ਦਿਨ ਚੜ੍ਹਿਆ ਤਾਂ ਰੈਬਾਂ ਨੇ ਵੇਖਿਆ ਕਿ ਬੱਚਿਆਂ ਵਾਲੀ ਇਕ ਕੁੱਤੀ ਬਹੁਤ ਤਿਹਾਈ ਹੈ ਅਤੇ ਪਾਣੀ ਵਾਸਤੇ ਤੜਪ ਰਹੀ ਹੈ। ਉਸਦੀ ਇਹ ਦਸ਼ਾ ਵੇਖਕੇ ਰੈਬਾਂ ਦੀ ਹੋਰ ਤਾਂ ਕੋਈ ਪੇਸ਼ ਨਾ ਗਈ ਕਿਉਂਕਿ ਉਸ ਪਾਸ ਲੱਜ ਤੇ ਭਾਂਡਾ ਕੋਈ ਨਹੀਂ ਸੀ,

ਉਸ ਨੇ ਆਪਣੇ ਸਿਰ ਦੇ ਵਾਲ ਕੱਟ ਕੇ ਉਨ੍ਹਾਂ ਦੀ ਰੱਸੀ ਵੱਟੀ ਅਤੇ ਸਿਰ ਦਾ ਕਪੜਾ ਉਸ ਨਾਲ ਬੰਨ੍ਹਕੇ ਖੂਹ ਵਿਚੋਂ ਪਾਣੀ ਨਾਲ ਭਿਉਂ ਭਿਉਂ ਕੇ ਕੁੱਤੀ ਅਤੇ ਉਸ ਦੇ ਬੱਚਿਆਂ ਨੂੰ ਪਾਣੀ ਪਿਆਇਆ। ਇਸ ਦਇਆ ਦੇ ਕਾਰਨ ਰੈਬਾਂ ਨੂੰ ਉਥੇ ੬੦ ਕੋਹ ਤੋਂ ਹੀ ਮੱਕੇ ਨੇ ਦਰਸ਼ਨ ਦੇ ਦਿੱਤੇ। ਇਹ ਕੌਤਕ ਵੇਖ ਕੇ ਹਾਜੀ ਲੋਕ ਬੜੇ ਹੈਰਾਨ ਹੋਏ। ਇਸ ਵਾਰਤਾ ਨੂੰ ਕਵੀ ਨੇ ਇਸ ਤਰ੍ਹਾਂ ਵਰਨਣ ਕੀਤਾ ਹੈ-

ਸਿਰ ਕੀ ਸੋਭਾ ਦੂਰ ਕਰ ਚੀਨਿਓ ਆਤਮ ਰਾਮ॥
ਸਾਠ ਕੋਸ ਮੱਕਾ ਮਿਲਿਓ ਦੇਖ ਦਇਆ ਕੇ ਕਾਮ॥

ਸਿਰ ਦੀ ਸੁੰਦਰਤਾ ਦੇਣ ਵਾਲੇ ਵਾਲ ਦਇਆ ਵਾਸਤੇ ਉਤਾਰ ਕੇ ਰੈਬਾਂ ਨੇ ਆਤਮ ਸਰੂਪ ਦੇ ਦਰਸ਼ਨ ਕਰ ਲਏ। ਉਸ ਨੂੰ ਸੱਠ ਕੋਹ ਉਰੇ ਹੀ ਮੱਕਾ ਆ ਮਿਲਿਆ। ਵੇਖੋ ਇਹ ਦਇਆ ਦਾ ਫਲ ਸੀ। ਉਸ ਦੀ ਹੱਜ ਯਾਤਰਾ ਏਥੇ ਪ੍ਰਵਾਨ ਹੋ ਗਈ। ਦਇਆ ਪਰ ਗੋਸਾਈਂ ਤੁਲਸੀ ਦਾਸ ਜੀ ਕਹਿੰਦੇ ਹਨ-

ਦਇਆ ਧਰਮ ਕਾ ਮੂਲ ਹੈ, ਲੋਭ ਮੂਲ ਅਭਿਮਾਨ॥
ਤੁਲਸੀ ਦਇਆ ਨ ਛੋਡੀਏ, ਜਬ ਲਗ ਘਟ ਮੈ ਪ੍ਰਾਨ॥

## ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥

ਜਿਸ ਨੂੰ ਪ੍ਰਮਾਤਮਾ ਆਪਣੀ ਕ੍ਰਿਪਾ ਕਰਕੇ ਜੀਵਾਂ ਉਤੇ ਦਇਆ ਕਰਨੀ ਦੇਂਦਾ ਹੈ, ਉਹੀ ਪੁਰਸ਼ ਸਿਆਣਾ ਹੁੰਦਾ ਹੈ।

ਵਿਆਖਿਆ-ਜੀਵਾਂ ਉਤੇ ਤਰਸ ਕਰਨਾ ਵੀ ਪ੍ਰਮਾਤਮਾ ਦੀ ਕ੍ਰਿਪਾ ਤੋਂ ਬਿਨਾਂ ਨਹੀਂ ਹੁੰਦਾ, ਪਰ ਜੇ ਕਿਸੇ ਪੁਰਸ਼ ਨੂੰ ਇਹ ਦਾਤ ਉਸਦੀ ਕ੍ਰਿਪਾ ਕਰਕੇ ਮਿਲ ਜਾਵੇ ਤਾਂ ਉਹੀ ਸ੍ਰੇਸ਼ਟ ਬੁਧੀ ਵਾਲਾ ਹੁੰਦਾ ਹੈ। ਯਥਾ-ਭਗਤ ਪਰਮਾਨੰਦ ਜੀ ਦਾ ਸਾਰੰਗ ਰਾਗ ਵਿਚ ਕਥਨ ਹੈ:-

ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥

ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥ ੩ ॥ ੧ ॥
(ਪੰਨਾ ੧੨੫੩)

ਹਿੰਸਾ ਕਹਿੰਦੇ ਹਨ ਜੀਵ ਘਾਤ ਨੂੰ, ਤਥਾ ਜੀਵਾਂ ਉਤੇ ਜ਼ੁਲਮ ਕਰਨ ਨੂੰ, ਅਤੇ ਅਹਿੰਸਾ ਦੇ ਅਰਥ ਹਨ ਜੀਵਾਂ ਉਤੇ ਦਇਆ ਕਰਨੀ। ਮਹਾਤਮਾਂ ਗਾਂਧੀ ਜੀ ਅਹਿੰਸਾ ਦੇ ਪੱਕੇ ਪੁਜਾਰੀ ਸਨ। ਉਨ੍ਹਾਂ ਨੇਂ ਇਸੇ ਅਸੂਲ ਨੂੰ ਮੁਖ ਰਖ ਕੇ ਭਾਰਤ ਦੀ ਸਵਤੰਤਰਤਾ ਪ੍ਰਾਪਤ ਕੀਤੀ ਅਤੇ ਸੰਸਾਰ ਭਰ ਵਿਚ ਇਕ ਸਿਆਣੇ ਨੀਤੀਵੇਤਾ ਗਿਣੇ ਗਏ। ਉਨ੍ਹਾਂ ਉੱਤੇ ਪ੍ਰਮਾਤਮਾ ਦੀ ਬੜੀ ਕ੍ਰਿਪਾ ਸੀ।

ਜੈਨ ਮਤ ਵਾਲਿਆਂ ਦਾ ਇਹ ਪਹਿਲਾ ਅਸੂਲ ਹੈ ਕਿ ਜੀਵਾਂ ਉੱਤੇ ਦਇਆ ਕਰਨੀ ਹੀ ਪੁਰਸ਼ ਦਾ ਪਰਮ ਧਰਮ ਹੈ। ਸਰਕਾਰ ਅੰਗ੍ਰੇਜ਼ੀ ਨੇ ਵੀ ਸਾਡੇ ਮੁਲਕ ਵਿਚ ਇਕ ਮਹਿਕਮਾ ਅਸਥਾਪਨ ਕੀਤਾ ਹੋਇਆ ਸੀ ਜੋ ਕੰਮ ਕਰਨ ਵਾਲੇ ਘੋੜੇ, ਬੈਲ, ਖੋਤੇ, ਊਠ ਆਦਿਕ ਦੀ ਦੇਖ ਭਾਲ ਕਰਦਾ ਰਹਿੰਦਾ ਸੀ ਕਿ ਕਿਸੇ ਬੀਮਾਰ ਤਥਾ ਲਾਗੇ ਵਾਲੇ ਪਸ਼ੂ ਉਤੇ ਬੇਰਹਿਮੀ (ਹਿੰਸਾ) ਨਾ ਹੋ ਰਹੀ ਹੋਵੇ। ਐਸੇ ਬੀਮਾਰ ਪਸ਼ੂਆਂ ਤੋਂ ਕੰਮ ਲੈਣ ਵਾਲਿਆਂ ਨੂੰ ਜੁਰਮਾਨੇ ਆਦਿਕ ਦੀਆਂ ਕਰੜੀਆਂ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ।

ਇਸ ਮਹਿਕਮੇ ਨੂੰ ਆਮ ਜਨਤਾ 'ਬੇਰਹਿਮੀ' ਵਾਲੇ ਆਖਦੀ ਹੈ, ਜੋ ਅਜੇ ਵੀ ਟਾਂਵੇਂ ਟਾਂਵੇਂ ਕਿਸੇ ਕੇਂਦਰੀ ਸ਼ਹਿਰ ਵਿਚ ਕੰਮ ਕਰ ਰਹੇ ਹਨ।

## ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥

ਜਿਨ੍ਹਾਂ ਨੂੰ ਆਪਣਾ ਮਾਲਕ ਮਿਲਿਆ ਹੈ, ਗੁਰੂ ਜੀ ਕਥਨ ਕਰਦੇ ਹਨ ਮੈਂ ਉਨ੍ਹਾਂ ਤੋਂ ਬਲਿਹਾਰ ਹਾਂ।

ਵਿਆਖਿਆ–ਜਿਨ੍ਹਾਂ ਨੂੰ ਦਇਆ ਆਦਿਕ ਸ਼ੁਭ ਕਰਮਾਂ ਦੇ ਕਰਨ

ਕਰਕੇ ਆਪਣਾ ਪਤੀ ਪ੍ਰਮਾਤਮਾ ਪ੍ਰਾਪਤ ਹੋਇਆ ਹੈ, ਉਹ ਧੰਨ ਹਨ। ਕਿਉਂਕਿ ਆਪਣੇ ਮਾਲਕ ਨਾਲ ਹੀ ਸੰਸਾਰ ਦੇ ਸਭ ਪਦਾਰਥ ਪ੍ਰਾਪਤ ਹੁੰਦੇ ਹਨ। ਜੈਸਾ ਕਿ ਵਾਕ ਹੈ:-

ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥ (ਪੰਨਾ ੧੩੬੧)

ਸੋ ਜਿਨ੍ਹਾਂ ਨੂੰ ਐਸਾ ਸਭੋ ਕੁਝ ਪ੍ਰਾਪਤ ਕਰ ਦੇਣ ਵਾਲਾ ਮਾਲਕ ਮਿਲ ਜਾਏ, ਉਹ ਵਡੇ ਭਾਗਾਂ ਵਾਲੇ ਤੇ ਧੰਨ ਹਨ। ਉਨ੍ਹਾਂ ਤੋਂ ਬਲਿਹਾਰ ਜਾਈਏ।

ਯਥਾ-ਭਾਗੁ ਹੋਆ ਗੁਰਿ ਸੰਤੁ ਮਿਲਾਇਆ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥
ਸੇਵ ਕਰੀ ਪਲੁ ਚਸਾ ਨ ਵਿਛੁੜਾ
ਜਨ ਨਾਨਕ ਦਾਸ ਤੁਮਾਰੇ ਜੀਉ॥ ੪॥
ਹਉ ਘੋਲੀ ਜੀਉ ਘੋਲਿ ਘੁਮਾਈ
ਜਨ ਨਾਨਕ ਦਾਸ ਤੁਮਾਰੇ ਜੀਉ॥ (ਮਾਝ ਮ: ੫)

## ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥ ੧੨॥

ਮਾਘ ਵਿਚ (ਸੁਚੇ) ਪਵਿੱਤਰ ਉਹੀ ਕਹੇ ਜਾਂਦੇ ਹਨ, ਜਿਨ੍ਹਾਂ ਉੱਤੇ ਪੂਰਾ ਗੁਰੂ ਮੇਹਰਬਾਨ ਹੋਵੇ।

ਵਿਆਖਿਆ-ਮਾਘ ਮਹੀਨੇ ਵਿਚ ਜੋ ਅਠਾਹਠ ਤੀਰਥਾਂ ਦੇ ਇਸ਼ਨਾਨ ਅਥਵਾ ਦਾਨ-ਪੁੰਨ ਕਰਕੇ ਆਪਣੇ ਆਪ ਨੂੰ ਸੁਚੇ ਕਹਿੰਦੇ ਹਨ, ਉਹ ਸੁੱਚੇ ਨਹੀਂ ਕਥਨ ਕੀਤੇ ਜਾ ਸਕਦੇ। ਅਸਲ ਸੁਚੇ ਉਹ ਹਨ ਜੋ ਗੁਰਾਂ ਦੁਆਰਾ, ਪ੍ਰਮਾਤਮਾ ਦਾ ਨਾਮ ਸੁਣਦੇ, ਜਪਦੇ ਜਪਾਉਂਦੇ ਅਤੇ ਜੀਵਾਂ ਉਤੇ ਤਰਸ ਖਾਂਦੇ ਹਨ। ਕਿਸੇ ਨੂੰ ਦੁੱਖ ਦੇ ਕੇ ਆਪਣਾ ਪੇਟ ਨਹੀਂ ਪਾਲਦੇ। ਸਗੋਂ-

ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥
(ਪੰਨਾ ੧੨੪੫)

ਦੇ ਅਨੁਸਾਰੀ ਹੁੰਦੇ ਹਨ।

# ਮਹੀਨਾ ਮਾਘ–ਰਾਗੁ ਤੁਖਾਰੀ

## ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥

ਮਾਘ ਮਹੀਨੇ ਵਿਚ ਜੀਵ ਰੂਪੀ ਇਸਤ੍ਰੀ ਪਵਿਤਰ ਹੋ ਗਈ। ਜਦੋਂ ਉਸਨੇ ਆਪਣੇ ਅੰਦਰਲੇ ਤੀਰਥ ਨੂੰ ਜਾਣ ਲਿਆ। ਅਰਥਾਤ-ਅਸਲ ਤੀਰਥ ਪ੍ਰਾਣੀ ਮਾਤਰ ਦੇ ਆਪਣੇ ਹਿਰਦੇ ਅੰਦਰ ਹੀ ਹੈ। ਜਿਥੇ ਆਤਮਾ ਪ੍ਰਮਾਤਮਾ ਦਾ ਨਿਵਾਸ ਹੈ। ਨਾਮ ਸਿਮਰਨ ਦੇ ਅਭਿਆਸ ਨਾਲ ਬੁੱਧੀ ਪਵਿੱਤਰ ਹੋ ਜਾਂਦੀ ਹੈ ਤੇ ਆਪਣੇ ਆਪ ਦਾ ਗਿਆਨ ਹੋ ਜਾਂਦਾ ਹੈ।

## ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥

ਪਿਆਰਾ ਸੱਜਣ ਸੁਭਾਵਕ ਹੀ ਮਿਲ ਪਿਆ ਜਦ ਉਸ ਦੇ ਗੁਣਾਂ ਨੂੰ ਗ੍ਰਹਿਣ ਕਰਕੇ ਹਿਰਦੇ ਵਿਚ (ਸਮਾਨਿਆ) ਧਾਰਨ ਕਰ ਲਿਆ। ਅਰਥਾਤ–ਜਦ ਅੰਦਰਲੇ ਤੀਰਥ ਵਿਚ ਇਸ਼ਨਾਨ ਕਰਕੇ ਉਸਦੇ ਗੁਣਾਂ ਨੂੰ ਹਿਰਦੇ ਵਿਚ ਵਸਾ ਲਈਏ ਤਾਂ ਪ੍ਰੀਤਮ ਪਿਆਰਾ ਆਪਣੇ ਆਪ ਹੀ ਪ੍ਰਤੱਖ ਹੋ ਜਾਂਦਾ ਹੈ।

## ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ॥

ਹੇ ਮੇਰੇ ਸੁੰਦਰ ਪ੍ਰੀਤਮ ਸੁਣ ! ਤੇਰੇ ਗੁਣ ਹਿਰਦੇ ਵਿਚ ਧਾਰਨ

ਕਰਕੇ ਜੇ ਤੈਨੂੰ ਪ੍ਰਵਾਨ ਹੋ ਜਾਵਾਂ ਤਾਂ ਮੈਂ ਇਸ ਆਤਮਿਕ ਸਰੋਵਰ ਵਿਚ ਇਸ਼ਨਾਨ ਕਰਾਂ।

**ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥**

ਉਥੇ ਹਿਰਦੇ ਵਿਚ ਹੀ ਗੰਗਾ ਜਮਨਾ ਤੇ ਸਰਸਵਤੀ ਤਿੰਨਾਂ ਦਾ ਮੇਲ ਹੈ, ਅਤੇ ਓਥੇ ਹੀ ਸਤ ਸਮੁੰਦਰ (ਸਤ, ਸੰਤੋਖ, ਦਯਾ, ਧਰਮ, ਧੀਰਜ, ਗਿਆਨ, ਵੈਰਾਗ) ਸਮਾ ਰਹੇ ਹਨ।

**ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥**

ਤੀਰਥਾਂ ਉੱਪਰ ਦਾਨ ਪੁੰਨ ਤੇ ਪੂਜਾ ਏਹੀ ਹੈ ਜੋ ਸਭ ਜੁਗਾਂ ਵਿਚ ਇਕੋ ਪ੍ਰਮੇਸ਼੍ਵਰ ਨੂੰ ਜਾਣਿਆ ਹੈ।

**ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥ ੧੫॥**

ਗੁਰੂ ਜੀ ਕਥਨ ਕਰਦੇ ਹਨ-ਮਾਘ ਮਹੀਨੇ ਦਾ ਪਰਮ ਅਨੰਦ ਉਸ ਨੂੰ ਪ੍ਰਾਪਤ ਹੁੰਦਾ ਹੈ ਜੋ ਹਰੀ ਦੇ ਜਪ ਰੂਪੀ ਅਠਾਹਠ ਤੀਰਥਾਂ ਦਾ ਇਸ਼ਨਾਨ ਕਰਦਾ ਹੈ।

ਅਰਥਾਤ-ਮਾਘ ਵਿਚ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਆਤਮ ਸੁਖ ਉਸ ਨੂੰ ਪ੍ਰਾਪਤ ਹੁੰਦਾ ਹੈ ਜੋ ਹਰੀ ਦੇ ਨਾਮ ਦਾ ਜਾਪ ਕਰਦਾ ਹੈ। ਹਰੀ ਦਾ ਸਿਮਰਨ ਹੀ ਅਠਾਹਠ ਤੀਰਥਾਂ ਦੇ ਇਸ਼ਨਾਨ ਦੇ ਫਲ ਦੀ ਖੁਸ਼ੀ ਦੇਣ ਵਾਲਾ ਮਹਾਨ ਤੀਰਥ ਹੈ।

## ਕਠਨ ਪਦਾਂ ਦੇ ਅਰਥ

### ਮਹੀਨਾ ਮਾਘ-ਰਾਗੁ ਮਾਝ

ਮਜਨੁ=ਤੀਰਥ ਇਸ਼ਨਾਨ। ਧੂੜੀ=ਚਰਨ ਧੂੜ। ਮੋਹੀਐ=ਠੱਗਦੇ। ਸੁਆਨੁ=ਕੁੱਤਾ। ਮਾਰਗਿ=ਰਸਤੇ ਉੱਤੇ। ਅਠਸਠਿ=ਅਠਾਹਠ। ਪਰਵਾਨੁ=ਮਨਜ਼ੂਰ। ਕਾਂਢੀਅਹਿ=ਆਖੀਦੇ ਹਨ।

### ਮਹੀਨਾ ਮਾਘ-ਰਾਗੁ ਤੁਖਾਰੀ

ਅੰਤਰਿ=ਆਪਣੇ ਅੰਦਰ। ਸਹਜਿ=ਸੁਭਾਵਕ ਹੀ। ਗਹਿ=ਫੜ ਕੇ। ਅੰਕਿ=ਹਿਰਦੇ ਵਿਚ। ਸਮਾਨਿਆ=ਧਾਰਨ ਕਰ ਲਿਆ। ਬੰਕੇ=ਸੁੰਦਰ। ਸਰਿ=ਸਰੋਵਰ ਵਿਚ। ਬੇਣੀ=ਤ੍ਰਿਬੇਣੀ। ਸੰਗਮ=ਮਿਲਾਪ ਹੈ। ਸਮਾਵਾ=ਸਮਾ ਰਹੇ ਹਨ। ਮਹਾ ਰਸੁ=ਪਰਮ ਅਨੰਦ, ਆਤਮ ਸੁਖ।

# ਮਹੀਨਾ ਫੱਗਣ-ਰਾਗੁ ਮਾਝ

ਮਾਘ ਮਹੀਨੇ ਵਿਚ ਲੋਕਾਂ ਦੀਆਂ ਵਹੀਰਾਂ ਨੂੰ ਤੀਰਥ ਇਸ਼ਨਾਨ ਵਾਸਤੇ ਭ੍ਰਮਨ ਕਰਦਿਆਂ ਨੂੰ ਵੇਖ ਕੇ ਜੀਵ ਰੂਪੀ ਇਸਤ੍ਰੀ ਆਪਣੇ ਮਨ ਨੂੰ ਪਤੀ ਪ੍ਰਮਾਤਮਾ ਦੀ ਯਾਦ ਵਿਚ ਲਿਆਉਂਦੀ ਹੈ ਅਤੇ ਉਸਦੀ ਕ੍ਰਿਪਾ ਦੀ ਪ੍ਰਾਪਤੀ ਨੂੰ ਹੀ ਤੀਰਥ ਇਸ਼ਨਾਨ ਤੇ ਦਾਨ ਕਰਨਾ ਸਮਝਦੀ ਹੈ। ਜਦ ਇਸ ਤਰ੍ਹਾਂ ਉਸਦੀ ਕ੍ਰਿਪਾ ਦੇ ਗੁਣਾਂ ਨੂੰ ਹਿਰਦੇ ਵਿਚ ਵਸਾਉਂਦੀ ਹੈ ਤਾਂ ਉਸ ਦੇ ਦਰਸ਼ਨਾਂ ਦਾ ਝਲਕਾਰਾ ਅਨੁਭਵ ਕਰਦੀ ਹੈ। ਇਸ ਮਹੀਨੇ ਦੁਆਰਾ ਪ੍ਰੇਮਣ ਦੇ ਅਨੁਭਵੀ ਦਰਸ਼ਨ ਹੁਲਾਰੇ ਨੂੰ ਸਤਿਗੁਰੂ ਜੀ ਇਸ ਤਰ੍ਹਾਂ ਵਰਨਣ ਕਰਦੇ ਹਨ-

**ਫਲਗੁਣਿ ਅਨੰਦ ਉਪਾਰਜਨਾ**

## ਹਰਿ ਸਜਣ ਪ੍ਰਗਟੇ ਆਇ॥

ਫੱਗਣ ਵਿੱਚ ਅਨੰਦ ਉਤਪੰਨ ਹੋਇਆ ਹੈ, ਹਰੀ ਸੱਜਣ ਪ੍ਰਗਟ ਆ ਹੋਏ ਹਨ।

ਵਿਆਖਿਆ-ਜਿਸ ਪਤੀ ਪ੍ਰਮਾਤਮਾ ਦੇ ਮਿਲਣ ਦੀ ਬਾਰਾਂ ਮਹੀਨਿਆਂ ਤੋਂ ਤਾਂਘ ਸੀ ਉਹ ਜਦ ਆਣ ਕੇ ਮਿਲ ਪਏ ਤਾਂ ਜੀਵ ਰੂਪੀ ਪ੍ਰੇਮਣ ਦੇ ਸੋਗ ਦੂਰ ਹੋ ਗਏ ਅਤੇ ਅਨੰਦ ਦੇ ਵਾਜੇ ਵੱਜਣ ਲਗ ਪਏ। ਯਥਾ-ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥

ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥

(ਅਨੰਦ ਸਾਹਿਬ, ਪੰਨਾ ੯੧੭)

## ੨੦. ਸਾਖੀ-ਕੁਬਜਾਂ ਭਗਤਣੀ

ਇਕ ਵੇਰ ਸ੍ਰੀ ਕ੍ਰਿਸ਼ਨ ਜੀ ਰਾਜਾ ਕੰਸ ਦੇ ਬੁਲਾਵੇ ਪਰ ਬਿੰਦਰਾਬਨ ਤੋਂ ਮਥਰਾ ਆਏ। ਸ਼ਹਿਰ ਦੀ ਗਲੀ ਵਿਚੋਂ ਲੰਘ ਕੇ ਆਪ ਜੀ ਜਦ ਰਾਜਾ ਕੰਸ ਦੇ ਦਰਬਾਰ ਨੂੰ ਜਾ ਰਹੇ ਸਨ ਤਾਂ ਕੁਬਜਾਂ ਨਾਮ ਦੀ ਇਕ ਮਾਲਣ ਇਸਤ੍ਰੀ ਥਾਲ ਵਿਚ ਕੇਸਰ ਤੇ ਚੰਦਨ ਦੀਆਂ ਕਟੋਰੀਆਂ ਰੱਖਕੇ ਕ੍ਰਿਸ਼ਨ ਜੀ ਨੂੰ ਤਿਲਕ ਲਾਉਣ ਵਾਸਤੇ ਰਸਤੇ ਵਿਚ ਖੜੀ ਹੋ ਗਈ। ਕ੍ਰਿਸ਼ਨ ਜੀ ਨੇ ਪੁਛਿਆ ਤੂੰ ਕੌਣ ਹੈਂ? ਕੁਬਜਾਂ ਨੇ ਕਿਹਾ ਜੀ ਮੈਂ ਰਾਜਾ ਕੰਸ ਨੂੰ ਹਰ ਰੋਜ਼ ਤਿਲਕ ਲਾਉਣ ਪਰ ਨੀਯਤ ਹਾਂ, ਪ੍ਰੰਤੂ ਮੇਰੀ ਹਿਰਦੇ ਕਰਕੇ ਆਪ ਜੀ ਦੇ ਚਰਨਾਂ ਨਾਲ ਪ੍ਰੀਤੀ ਹੈ। ਇਸ ਵਾਸਤੇ ਮੈਂ ਤੁਹਾਨੂੰ ਚੰਦਨ ਤੇ ਕੇਸਰ ਦਾ ਤਿਲਕ ਲਾਉਣ ਵਾਸਤੇ ਖੜੀ ਹੋਈ ਹਾਂ। ਉਸਦੀ ਇਹ ਸ਼ਰਧਾ ਤੇ ਪ੍ਰੇਮ ਭਾਵਨਾ ਵੇਖ ਕੇ ਕ੍ਰਿਸ਼ਨ ਜੀ ਨੇ ਉਸਨੂੰ ਤਿਲਕ ਲਾਉਣ ਦੀ ਆਗਿਆ ਦੇ ਦਿੱਤੀ। ਪਰ ਉਹ ਕੁਬੀ ਹੋਣ ਕਰਕੇ ਕ੍ਰਿਸ਼ਨ ਜੀ ਦੇ ਮਸਤਕ ਤਕ ਹੱਥ ਉੱਚਾ ਨਾ ਕਰ ਸਕੀ। ਇਹ ਵੇਖ ਕੇ ਕ੍ਰਿਸ਼ਨ ਜੀ ਨੇ ਉਸਦੇ ਪੈਰ ਉਤੇ ਆਪਣਾ ਇਕ ਪੈਰ ਰੱਖ

ਕੇ ਅਤੇ ਉਸਦੀ ਠੋਡੀ ਹੇਠਾਂ ਹੱਥ ਦੀਆਂ ਦੋ ਉਂਗਲਾਂ ਦੇ ਕੇ ਉਤੇ ਨੂੰ ਚੁੱਕ ਦਿੱਤਾ। ਇਸ ਤਰ੍ਹਾਂ ਕੁਬਜਾਂ ਦਾ ਕੁਬ ਸਿੱਧਾ ਹੋ ਗਿਆ ਅਤੇ ਆਪ ਜੀ ਦਾ ਹੱਥ ਸਪਰਸ਼ ਕਰਨ ਨਾਲ ਅਤਿ ਸੁੰਦਰ ਸਰੂਪ ਵੀ ਹੋ ਗਿਆ। ਇਹ ਕੌਤਕ ਵੇਖ ਕੇ ਕੁਬਜਾਂ ਬੜੀ ਪ੍ਰਸੰਨ ਹੋਈ ਅਤੇ ਕ੍ਰਿਸ਼ਨ ਜੀ ਦੇ ਚਰਨਾਂ ਤੇ ਮੱਥਾ ਟੇਕ ਕੇ ਬੇਨਤੀ ਕੀਤੀ ਕਿ ਮਹਾਰਾਜ ਆਪਣੇ ਚਰਨ ਪਾ ਕੇ ਮੇਰਾ ਘਰ ਪਵਿੱਤਰ ਕਰੋ ਅਤੇ ਬਿਸਰਾਮ ਕਰਕੇ ਸੰਪੂਰਨ ਸੁਖ ਬਖਸ਼ੋ।

ਕੁਬਜਾਂ ਦੀ ਇਹ ਬੇਨਤੀ ਪ੍ਰਵਾਨ ਕਰਕੇ ਆਪ ਜੀ ਉਸ ਦਾ ਹੱਥ ਫੜ ਕੇ ਬੜੇ ਪ੍ਰੇਮ ਨਾਲ ਕਹਿਣ ਲੱਗੇ :-

ਰੂਪ ਸੀਲ ਗੁਣ ਸੁੰਦਰ ਨੀਕੀ॥ ਤੋਸੋਂ ਪ੍ਰੀਤ ਨਿਰੰਤਰਿ ਜੀ ਕੀ॥
ਆਇ ਮਿਲੋਂਗੋ ਕੰਸਹਿ ਮਾਰ॥ ਯੋਂ ਕਹਿ ਆਗੇ ਚਲੇ ਮੁਰਾਰ॥

ਇਹ ਗੱਲ ਸੁਣ ਕੇ ਕੁਬਜਾਂ ਆਪਣੇ ਘਰ ਕੇਸਰ ਚੰਦਨ ਦਾ ਚੌਂਕ ਪੂਰ ਕੇ ਹਰੀ ਦੇ ਮਿਲਣ ਦੀ ਇੱਛਾ ਮਨ ਵਿਚ ਧਾਰ ਕੇ ਮੰਗਲਾਚਾਰ ਕਰਨ ਲੱਗੀ। ਉਸ ਦੀ ਇਸ ਪ੍ਰਸੰਨਤਾ ਵਾਲੀ ਅਨੰਦ ਦਸ਼ਾ ਨੂੰ ਵੇਖ ਕੇ ਗਲੀ ਮਹੱਲੇ ਦੀਆਂ ਇਸਤ੍ਰੀਆਂ ਕਹਿਣ ਲੱਗੀਆਂ: -

ਧੰਨ ਧੰਨ ਕੁਬਜਾਂ ਤੇਰੇ ਭਾਗ॥ ਜਾ ਕੋ ਬਿਧ ਨੇ ਦੀਓ ਸੁਹਾਗ॥
ਐਸੇ ਕਹਾਂ ਕਠਨ ਤਪ ਕੀਓ॥ ਗੋਪੀ ਨਾਥ ਭੇਟ ਤੁਝ ਲੀਓ॥
ਹਮ ਨੀਕੇ ਨਹਿ ਦੇਖੇ ਹਰੀ॥ ਤੁਮ ਸੇ ਮਿਲੇ ਪ੍ਰੀਤ ਅਤੀ ਕਰੀ॥

ਇਸ ਤਰ੍ਹਾਂ ਜਦ ਕੰਸ ਨੂੰ ਮਾਰ ਕੇ ਹਰੀ (ਕ੍ਰਿਸ਼ਨ) ਜੀ ਕੁਬਜਾਂ ਦੇ ਘਰ ਜਾ ਬਿਰਾਜੇ ਤਾਂ ਕੁਬਜਾਂ ਨੂੰ ਅਤਿਅੰਤ ਆਨੰਦ ਦੀ ਪ੍ਰਾਪਤੀ ਹੋਈ।

ਤਥਾ-ਅਯੁੱਧਿਆ ਵਾਸੀਆਂ ਨੂੰ ਉਸ ਸਮੇਂ ਬਹੁਤ ਅਨੰਦ ਦੀ ਪ੍ਰਾਪਤੀ ਹੋਈ ਸੀ ਜਦੋਂ ੧੪ ਬਰਸ ਦਾ ਬਨਬਾਸ ਬਤੀਤ ਕਰਕੇ ਰਾਵਣ ਨੂੰ ਮਾਰਕੇ ਸ੍ਰੀ ਰਾਮ ਚੰਦਰ ਜੀ ਨੇ ਅਜੁੱਧਿਆ ਵਿਚ ਪ੍ਰਵੇਸ਼ ਕੀਤਾ ਸੀ।

ਅਥਵਾ-ਸਿੱਖ ਸੰਗਤਾਂ ਨੂੰ ਉਸ ਵੇਲੇ ਅਤਿਅੰਤ ਅਨੰਦ ਪ੍ਰਾਪਤ ਹੋਇਆ ਸੀ, ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗਵਾਲੀਅਰ ਦੇ ਕਿਲ੍ਹੇ ਵਿਚੋਂ 'ਬੰਦੀ ਛੋੜ' ਦੇ ਉਪਨਾਮ ਨਾਲ ਸ੍ਰੀ ਅੰਮ੍ਰਿਤਸਰ ਜੀ ਪਧਾਰੇ ਸਨ ਅਤੇ ਖੁਸ਼ੀ ਵਿਚ ਸੰਗਤਾਂ ਨੇ ਦੀਪਮਾਲਾ ਕੀਤੀ ਸੀ।

## ਸੰਤ ਸਹਾਈ ਰਾਮ ਕੇ
## ਕਰਿ ਕਿਰਪਾ ਦੀਆ ਮਿਲਾਇ॥

ਇਸ ਕਾਰਜ ਵਿਚ ਪ੍ਰਮਾਤਮਾ ਦੇ ਸੰਤ ਸਹਾਈ ਹੋਏ ਹਨ, ਜਿਨ੍ਹਾਂ ਨੇ ਕ੍ਰਿਪਾ ਕਰਕੇ ਮੇਲ ਕਰਾ ਦਿੱਤਾ ਹੈ।

ਵਿਆਖਿਆ-ਵਾਹਿਗੁਰੂ ਦੇ ਦਰਸ਼ਨ ਪ੍ਰਾਪਤ ਕਰਨ ਵਾਸਤੇ ਸੰਤਾਂ ਦੀ ਕ੍ਰਿਪਾ ਹੋਣੀ ਜ਼ਰੂਰੀ ਹੈ। ਮਾਘ ਮਹੀਨੇ ਵਿਚ ਇਹੋ ਉਪਦੇਸ਼ ਸੀ ਕਿ ਸਾਧ ਸੰਗਤ ਦੀ ਧੂੜੀ ਵਿਚ ਇਸ਼ਨਾਨ (ਮਨ ਨੂੰ ਨਿਰਮਲ) ਕਰਕੇ ਉਨ੍ਹਾਂ ਦੀ ਕ੍ਰਿਪਾ ਦੇ ਪਾਤਰ ਬਣੋ। ਜ਼ਦ ਸੰਤਾਂ ਦੀ ਕ੍ਰਿਪਾ ਹੋਈ ਤਾਂ ਉਨ੍ਹਾਂ ਨੇ ਪ੍ਰੇਮੀ ਦਾ ਮੇਲ ਕਰਾ ਦਿਤਾ। ਇਸ ਤਰ੍ਹਾਂ ਪ੍ਰੇਮੀ ਦੇ ਪਿਆਰੇ ਸੰਤ ਜਗਿਆਸਾ ਦੇ ਵਿਛੋੜੇ ਦਾ ਦੁੱਖ ਦੂਰ ਕਰਨ ਵਿਚ ਸਹਾਈ ਹੁੰਦੇ ਹਨ।

ਯਥਾ-ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ॥
ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ॥

ਤਥਾ-ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ॥
ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ॥
(ਡਖਣਾ ਸਿਰੀਰਾਗ, ਪੰਨਾ ੮੦)

## ਸੇਜ ਸੁਹਾਵੀ ਸਰਬ ਸੁਖ
## ਹੁਣਿ ਦੁਖਾ ਨਾਹੀ ਜਾਇ॥

ਸੇਜਾ ਸ਼ੋਭਨੀਕ ਹੋ ਗਈ ਹੈ, ਅਤੇ ਹੁਣ ਦੁਖਾਂ ਨੂੰ ਕੋਈ ਥਾਂ ਨਹੀਂ ਰਹੀ।

ਵਿਆਖਿਆ-ਮਿਲਾਪ ਕਰਕੇ ਜੀਵ ਰੂਪੀ ਇਸਤ੍ਰੀ ਦੀ ਸੇਜਾ (ਹਿਰਦੇ) ਸ਼ੋਭਨੀਕ ਹੋ ਗਈ ਹੈ ਅਤੇ ਸੁਖ ਹੀ ਸੁਖ ਤੇ ਮੌਜਾਂ ਬਣ ਗਈਆਂ। ਵਿਛੋੜੇ ਕਰਕੇ ਜੋ ਦੁਖ ਹੁੰਦੇ ਹਨ ਹੁਣ ਉਨ੍ਹਾਂ ਦੇ ਠਹਿਰਨ ਵਾਸਤੇ ਹਿਰਦੇ ਵਿਚ ਕੋਈ ਥਾਂ ਨਹੀਂ ਰਹੀ।

ਯਥਾ-ਮਿਟਿ ਗਈ ਚਿੰਤ ਪੁਨੀ ਮਨ ਆਸਾ॥
ਕਰੀ ਦਇਆ ਸਤਿਗੁਰਿ ਗੁਣਤਾਸਾ॥ ੨॥
ਦੁਖ ਨਾਠੇ ਸੁਖ ਆਇ ਸਮਾਏ॥
ਢੀਲ ਨ ਪਰੀ ਜਾ ਗੁਰਿ ਫੁਰਮਾਏ॥ ੩॥
(ਗਉੜੀ ਮ: ੫, ਪੰਨਾ ੧੯੧)

## ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥

ਵੱਡੇ ਭਾਗਾਂ ਵਾਲੀ ਦੀ ਇੱਛਿਆ ਪੂਰੀ ਹੋ ਗਈ, ਉਸਨੇ ਹਰੀ ਰਾਜਾ ਵਰ (ਪਤੀ) ਪ੍ਰਾਪਤ ਕਰ ਲਿਆ ਹੈ।

ਵਿਆਖਿਆ-ਗੁਰੂ ਦੀ ਕ੍ਰਿਪਾ ਨਾਲ ਜਦ ਜੀਵ ਰੂਪੀ ਇਸਤ੍ਰੀ ਵਡੇ ਭਾਗਾਂ ਵਾਲੀ ਹੋਈ, ਤਾਂ ਉਸ ਨੇ ਅਕਾਲ ਪੁਰਖ ਪਤੀ ਨੂੰ ਪਾ ਲਿਆ, ਅਤੇ ਉਸ ਦੇ ਮਨ ਦੀ ਜੋ ਮੁਰਾਦ ਸੀ ਉਹ ਪੂਰੀ ਹੋ ਗਈ।

ਯਥਾ-ਕਰਿ ਕਿਰਪਾ ਘਰਿ ਆਇਆ, ਗੁਰ ਕੈ ਹੇਤਿ ਅਪਾਰਿ॥
ਵਰੁ ਪਾਇਆ ਸੋਹਾਗਣੀ ਕੇਵਲ ਏਕੁ ਮੁਰਾਰਿ॥ ੭॥
(ਆਸਾ ਮ: ੩)

## ਮਿਲਿ ਸਹੀਆ ਮੰਗਲੁ ਗਾਵਹੀ

# ਗੀਤ ਗੋਵਿੰਦ ਅਲਾਇ॥

ਸਹੇਲੀਆਂ ਮਿਲ ਕੇ ਵਾਹਿਗੁਰੂ ਦੇ ਮੰਗਲ ਮਈ (ਖੁਸ਼ੀ ਦੇ) ਗੀਤ ਰਲ ਕੇ ਗਾਉਂਦੀਆਂ ਹਨ।

ਵਿਆਖਿਆ-ਐਸੇ ਉੱਚੇ ਸੰਜੋਗ ਦੇ ਪ੍ਰਾਪਤ ਹੋ ਜਾਣ ਕਰਕੇ ਜਗਿਆਸੂ ਰੂਪੀ ਸਹੇਲੀਆਂ ਧੰਨਵਾਦ ਦੇ ਗੀਤ ਬੋਲਦੀਆਂ ਤੇ ਗਾਉਂਦੀਆਂ ਹਨ।

ਯਥਾ-ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ॥
ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ॥
(ਅਨੰਦ ਸਾਹਿਬ, ਪੰਨਾ ੯੨੧)

# ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥

ਹਰੀ ਵਰਗਾ ਹੋਰ ਕੋਈ ਦੂਜਾ ਨਹੀਂ ਦਿਸਦਾ ਅਤੇ ਨਾ ਹੀ ਕੋਈ ਦੂਸਰਾ ਉਸਦੇ (ਲਵੈ) ਬਰਾਬਰ (ਲਾਇ) ਲੱਗਦਾ ਹੈ।

ਅਰਥਾਤ-ਅਕਾਲ ਪੁਰਖ ਪਤੀ ਵਰਗਾ ਹੋਰ ਕੋਈ ਪਤੀ ਨਹੀਂ ਹੈ, ਕਿਉਂਕਿ ਉਸਦੇ ਬਰਾਬਰ ਦਾ ਦੂਜਾ ਕੋਈ ਨਹੀਂ ਹੈ।

ਯਥਾ-ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ
ਤੁਮ ਸੰਗਿ ਲਵੈ ਨ ਲਾਵਣਿਆ॥ (ਮਾਝ ਮ: ੫)

# ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥

ਲੋਕ ਪ੍ਰਲੋਕ ਸੰਵਾਰ ਦਿਤੇ ਹਨ ਅਤੇ ਨਿਹਚਲ ਥਾਂ ਦੇ ਦਿੱਤੀ ਹੈ।

ਅਰਥਾਤ-ਪਤੀ ਪ੍ਰਮਾਤਮਾ ਆਪਣੇ ਦਾਸਾਂ ਦੇ ਜਨਮ ਮਰਨ ਦੇ ਦੁੱਖ ਕੱਟ ਦੇਂਦਾ ਅਤੇ ਆਪਣੇ ਮੁਕਤ ਸਰੂਪ ਵਿਚ ਅ

ਲੈਂਦਾ ਹੈ।

ਯਥਾ - ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ॥
ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ॥
(ਸਿਰੀਰਾਗੁ ਮ: ੫, ਪੰਨਾ ੪੬)

## ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥

ਸੰਸਾਰ ਸਾਗਰ ਵਿਚ ਡੁੱਬਣ ਤੋਂ ਰੱਖ ਲਿਆ ਹੈ, ਫੇਰ ਮੁੜ ਜਨਮਾਂ ਵਿਚ ਨਹੀਂ ਪੈਣਗੇ।

ਵਿਆਖਿਆ-ਆਪਣੇ ਦਾਸਾਂ ਨੂੰ ਵਾਹਿਗੁਰੂ ਸੰਸਾਰਕ ਪਦਾਰਥਾਂ ਵਿਚ ਗਰਕ ਨਹੀਂ ਹੋਣ ਦੇਂਦਾ। ਇਸ ਸੰਸਾਰ ਵਿਚ ਜਨਮ ਲੈ ਕੇ ਉਨ੍ਹਾਂ ਨੇ ਦਾਤ ਪਿਆਰੀ ਕਰਕੇ 'ਦਾਤੇ ਨੂੰ ਨਹੀਂ' ਵਿਸਾਰਿਆ। ਸਗੋਂ ਵਾਹਿਗੁਰੂ ਦਾ ਸਿਮਰਨ ਕਰਕੇ 'ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ', ਦੇ ਗੁਰਵਾਕ ਅਨੁਸਾਰ ਇਸਦੇ ਵਿਚ ਹੀ ਮੁਕਤੀ ਪਾਈ ਹੈ। ਘਰ ਬਾਰ ਛਡ ਕੇ ਜੰਗਲਾਂ ਤਥਾ ਪਹਾੜਾਂ ਵਿਚ ਨਹੀਂ ਜਾ ਬੈਠੇ।

ਜੈਸਾ ਕਿ ਜਿਤਨੇ ਵੀ ਗੁਰੂ ਪੀਰ ਤਥਾ ਸ਼੍ਰੋਮਣੀ ਭਗਤ ਹੋਏ ਹਨ, ਸਭ ਹੀ ਘਰ ਬਾਰੀ ਹੋਏ ਹਨ। ਸ਼ੇਖ ਫ਼ਰੀਦ ਜੀ ੨੬ ਵਰ੍ਹੇ ਜੰਗਲਾਂ ਬੇਲਿਆਂ ਵਿਚ ਘੋਰ ਤਪੱਸਿਆ ਕਰਦੇ ਰਹੇ, ਪਰ ਅੰਤ ਨੂੰ ਪਾਕ-ਪਟਨ ਘਰ ਬਾਰੀ ਹੋ ਕੇ ਬੈਠੇ ਤਾਂ ਮਨ ਦੀ ਮੁਰਾਦ ਪੂਰੀ ਹੋਈ ਅਤੇ ਸਿੱਧੀ ਨੂੰ ਪ੍ਰਾਪਤ ਹੋਏ।

## ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥

ਉਸ ਦੇ ਗੁਣ ਅਨੇਕ ਹਨ, ਜੀਵ ਦੀ ਜੀਭਾ ਇਕ ਹੈ। ਗੁਰੂ ਜੀ

ਕਥਨ ਕਰਦੇ ਹਨ ਜਿਨ੍ਹਾਂ ਨੂੰ ਆਪਣੇ ਚਰਨੀਂ ਪਾਉਂਦਾ ਹੈ ਉਹੀ ਤਰਦੇ ਹਨ।

ਅਰਥਾਤ-ਵਾਹਿਗੁਰੂ ਦੇ ਗੁਣ ਬੇਅੰਤ ਹਨ ਜੋ ਇਕ ਜੀਭ ਨਾਲ ਕਥਨ ਨਹੀਂ ਕੀਤੇ ਜਾ ਸਕਦੇ। ਜਿਨ੍ਹਾਂ ਨੂੰ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣੀ ਸ਼ਰਨ ਵਿਚ ਪਾ ਲੈਂਦਾ ਹੈ ਉਹ ਇਸ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ। ਉਨ੍ਹਾਂ ਦੀ ਮੁਰਾਦ ਪੂਰੀ ਹੋ ਜਾਂਦੀ ਹੈ।

ਯਥਾ-ਜਿਹਵਾ ਕਿਆ ਗੁਣ ਆਖਿ ਵਖਾਣਹ
ਤੁਮ ਵਡ ਅਗਮ ਵਡ ਪੁਰਖਾ॥
ਜਨ ਨਾਨਕ ਹਰਿ ਕਿਰਪਾ ਧਾਰੀ
ਪਾਖਾਣੁ ਡੁਬਤ ਹਰਿ ਰਾਖਾ॥ ੪॥

(ਜੈਤ: ਮ: ੪: ਪੰਨਾ ੬੯੬)

## ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥ ੧੩॥

ਫੱਗਣ ਵਿਚ ਉਸਦਾ ਸਦਾ ਜਸ ਗਾਈਏ, ਜਿਸ ਨੂੰ ਤਿਲ ਮਾਤਰ ਵੀ ਲਾਲਚ ਨਹੀਂ ਹੈ।

ਵਿਆਖਿਆ-ਸਤਿਗੁਰੂ ਜੀ ਫਗਣ ਦੁਆਰਾ ਇਹ ਉਪਦੇਸ਼ ਕਰਦੇ ਹਨ ਕਿ ਉਸ ਪ੍ਰਮਾਤਮਾ ਦੇ ਗੁਣ ਸਦਾ ਹੀ ਗਾਉਂਦੇ ਰਹੀਏ, ਜਿਸ ਨੂੰ ਇਸ ਗੱਲ ਦਾ ਕੋਈ ਲਾਲਚ ਨਹੀਂ ਹੈ, ਭਾਵੇਂ ਕੋਈ ਗੁਣ ਗਾਵੇ ਤੇ ਭਾਵੇਂ ਨਾ ਗਾਵੇ।

ਯਥਾ-ਜੇ ਸਭਿ ਮਿਲਿ ਕੈ ਆਖਣ ਪਾਹਿ॥
ਵਡਾ ਨ ਹੋਵੈ ਘਾਟਿ ਨ ਜਾਇ॥

(ਆਸਾ ਮ: ੧)

# ਮਹੀਨਾ ਫਗਣ-ਰਾਗੁ ਤੁਖਾਰੀ

## ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥

ਫਗਣ ਦੁਆਰਾ ਉਪਦੇਸ਼ ਹੈ ਕਿ ਮਨ ਵਿਚ ਅਨੰਦ ਹੋਇਆ ਜਦ ਪਿਆਰੇ ਦਾ ਪ੍ਰੇਮ ਚੰਗਾ ਲੱਗਾ।

ਅਰਥਾਤ-ਜਦ ਮਨ ਵਿਚ ਪਿਆਰੇ ਦਾ ਪ੍ਰੇਮ ਹੋਵੇ ਤਾਂ ਮਨ ਨੂੰ ਖੁਸ਼ੀ ਹੁੰਦੀ ਹੈ।

## ਅਨਦਿਨੁ ਰਹਸੁ ਭਇਆ ਆਪੁ ਗਵਾਇਆ॥

ਰਾਤ ਦਿਨ ਅਨੰਦ ਹੋਇਆ ਜਦੋਂ ਆਪਾ ਭਾਵ ਗਵਾ (ਦੂਰ ਕਰ) ਦਿੱਤਾ।

'ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥

ਅਰਥਾਤ-ਜਦ ਪੁਰਸ਼ ਉਸ ਤੂੰ ਦੀ ਅਵਸਥਾ ਵਿਚ ਪਹੁੰਚ ਜਾਂਦਾ ਹੈ ਤਾਂ ਉਸ ਨੂੰ ਸਦਾ ਅਨੰਦ ਰਹਿੰਦਾ ਹੈ।

## ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਉ॥

ਮਨ ਦਾ ਮੋਹ ਦੂਰ ਕਰ ਦਿੱਤਾ, ਜਦ ਉਸਨੂੰ ਪ੍ਰਵਾਨ ਹੋਇਆ। ਹੇ ਪਿਆਰੇ ! ਕ੍ਰਿਪਾ ਕਰਕੇ ਘਰ ਵਿਚ ਆਓ। ਅਰਥਾਤ-ਜਦ ਪਿਆਰੇ ਨੂੰ ਪ੍ਰੇਮੀ ਦਾ ਪ੍ਰੇਮ ਪ੍ਰਵਾਨ ਹੋ ਗਿਆ ਤਾਂ ਉਸ ਨੇ ਹੋਰ ਪਦਾਰਥਾਂ ਦਾ ਮੋਹ ਮਨ ਤੋਂ ਦੂਰ ਕਰ ਦਿੱਤਾ।

## ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਉ॥

ਕਿਉਂਕਿ ਪਤੀ ਤੋਂ ਬਿਨਾਂ ਭਾਵੇਂ ਕਿਤਨੇ ਵੇਸ ਕਰਾਂ (ਹਾਰ ਸ਼ਿੰਗਾਰ ਲਾਵਾਂ) ਪਰ ਮਹਿਲਾਂ ਵਿਚ (ਪਤੀ ਸੰਜੋਗ ਵਾਸਤੇ) ਥਾਂ ਨਹੀਂ ਮਿਲ ਸਕਦੀ।

ਅਰਥਾਤ-ਜਪ ਤਪ ਆਦਿਕ ਬੇਅੰਤ ਤਰ੍ਹਾਂ ਦੇ ਸਾਧਨ ਰੂਪੀ ਸ਼ਿੰਗਾਰ ਕਰਨ ਨਾਲ ਵੀ ਪ੍ਰੀਤਮ ਦਾ ਸਰੂਪ ਅਸਥਾਨ ਪ੍ਰਾਪਤ ਨਹੀਂ ਹੁੰਦਾ।

## ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥

ਗੱਲ ਦਾ ਗਹਿਣਾ, ਹਾਰ, ਰੇਸ਼ਮੀ ਡੋਰਾਂ, ਪਾਨਾਂ ਦੇ ਰਸ ਅਤੇ ਰੇਸ਼ਮੀ ਕਪੜੇ ਇਨ੍ਹਾਂ ਸਾਰਿਆਂ ਨਾਲ ਇਸਤ੍ਰੀ ਸ਼ਿੰਗਾਰੀ ਗਈ ਜਦ ਪਤੀ ਨੇ ਪ੍ਰਵਾਨ ਕਰ ਲਈ।

ਅਰਥਾਤ-ਪਤੀ ਦੀ ਪ੍ਰਵਾਨਗੀ ਵਿਚ ਹੀ ਇਸਤ੍ਰੀ ਦੇ ਸਾਰੇ ਸ਼ਿੰਗਾਰ ਹਨ। ਜੇ ਪਤੀ ਪ੍ਰਵਾਨ ਨਾ ਕਰੇ ਤਾਂ ਸਭ ਹਾਰ ਸ਼ਿੰਗਾਰ ਬੇਅਰਥ ਹਨ।

ਯਥਾ-ਹਰਿਹਾਂ ਕੰਤੈ ਬਾਝੁ ਸੀਗਾਰੁ
ਸਭੁ ਬਿਰਥਾ ਜਾਈਐ॥ ੩॥ (ਫੁਨਹੇ, ਪੰਨਾ ੧੩੬੧)

## ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ॥ ੧੬॥

ਗੁਰੂ ਜੀ ਫੁਰਮਾਉਂਦੇ ਹਨ, ਜਦ ਆਪਣੇ ਗੁਰੂ ਨੇ ਇਸਤ੍ਰੀ ਨੂੰ ਮਿਲਾਇਆ ਤਾਂ ਉਸਨੇ ਘਰ ਹੀ ਪਤੀ ਨੂੰ ਪਾ ਲਿਆ।

ਅਰਥਾਤ-ਜਦ ਗੁਰੂ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕੀਤੀ ਤਾਂ ਜਗਿਆਸੂ ਨੇ ਆਪਣੇ ਹਿਰਦੇ ਰੂਪੀ ਘਰ ਵਿਚ ਹੀ ਪਤੀ ਪ੍ਰਮੇਸ਼ਰ ਨੂੰ ਪਾ ਲਿਆ।

## ਕਠਨ ਪਦਾਂ ਦੇ ਅਰਥ

### ਮਹੀਨਾ ਫੱਗਣ-ਰਾਗੁ ਮਾਝ

ਉਪਾਰਜਨਾ=ਪੈਦਾ ਹੋਇਆ, ਪ੍ਰਗਟ ਹੋਇਆ ਹੈ। ਜਾਇ=ਥਾਂ। ਹਰਿ ਰਾਇ=ਹਰੀ ਰਾਜਾ, ਪ੍ਰਮਾਤਮਾ। ਅਲਾਇ=ਬੋਲ ਕੇ। ਲਵੈ=ਬਰਾਬਰ। ਨ ਲਾਇ=ਨਹੀਂ ਲੱਗ ਸਕਦਾ। ਹਲਤੁ ਪਲਤੁ=ਲੋਕ ਪ੍ਰਲੋਕ। ਧਾਇ=ਦੌੜ ਕੇ (ਚੌਰਾਸੀ ਲੱਖ ਜੂਨਾਂ ਵਿਚ)। ਤਰੇ=ਪਾਰ ਉਤਰੇ। ਤਮਾਇ=ਤਮ੍ਹਾਂ ਲਾਲਚ।

### ਮਹੀਨਾ ਫੱਗਣ-ਰਾਗੁ ਤੁਖਾਰੀ

ਰਹਸੀ=ਅਨੰਦ ਹੋਇਆ। ਸੁਭਾਇਆ=ਚੰਗਾ ਲੱਗਾ। ਅਨਦਿਨੁ=ਰਾਤ ।ਦਨ, ਇਕ ਰਸ। ਰਹਸੁ=ਅਨੰਦ। ਚੁਕਾਇਆ=ਦੂਰ ਕੀਤਾ। ਲਹਾ=ਲੱਭਦੀ। ਹਾਰ=ਗੱਲ ਪਾਉਣ ਵਾਲਾ ਗਹਿਣਾ। ਡੋਰ=ਰੇਸ਼ਮੀ ਧਾਗਿਆਂ ਦੀ ਡੋਰ, ਜਿਸ ਵਿਚ ਮੋਤੀ ਆਦਿਕ ਪਰੋਤੇ ਹੁੰਦੇ ਹਨ। ਰਸ=ਪਾਨਾਂ ਦੇ ਬੀੜੇ। ਪਾਟ=ਕਪੜੇ। ਪਟੰਬਰ=ਰੇਸ਼ਮੀ ਪਟ ਦੇ ਕਪੜੇ। ਵਰੁ=ਪਤੀ।

# ਨਾਮ ਦਾ ਮਹਾਤਮ-ਰਾਗੁ ਮਾਝ

## ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥

ਜਿਨ੍ਹਾਂ ਜਿਨ੍ਹਾਂ ਨੇ ਨਾਮ ਸਿਮਰਿਆ ਉਨ੍ਹਾਂ ਦੇ ਕੰਮ ਸੌਰ ਗਏ।

ਵਿਆਖਿਆ-ਜਿਸ ਪ੍ਰਾਣੀ ਮਾਤਰ ਨੇ ਪ੍ਰਮਾਤਮਾ ਦਾ ਨਾਮ ਸਿਮਰਿਆ ਉਸਦੇ ਲੋਕ ਪ੍ਰਲੋਕ ਸਾਰੇ ਕਾਰਜ ਸੌਰ ਗਏ। ਜੈਸਾ ਕਿ-ਕਬੀਰ ਨੂੰ ਖੂਨੀ ਹਾਥੀ ਤੋਂ ਬਚਾਇਆ, ਗੰਗਾ ਵਿਚ ਡੁਬਣ ਨਾ ਦਿੱਤਾ। ਕਬੀਰ ਭਗਤ ਦਾ ਰੂਪ ਧਾਰ ਕੇ ਪ੍ਰਭੂ ਨੇ ਆਪ ਉਸਦਾ ਯੱਗ ਸੰਪੂਰਨ ਕੀਤਾ। ਨਾਮਦੇਵ ਦੀ ਮੋਈ ਹੋਈ ਗਊ ਜਿਵਾਈ। ਪ੍ਰਹਿਲਾਦ ਭਗਤ ਦੀ ਅਨੇਕਾਂ ਦੁਖਾਂ ਤੋਂ ਰੱਖਿਆ ਕੀਤੀ। ਧ੍ਰੂਵ ਭਗਤ ਨੂੰ ਪਰਮ ਪਦਵੀ ਦਿੱਤੀ। ਰਵਿਦਾਸ ਭਗਤ ਦੀ ਪੈਜ ਰੱਖੀ, ਜੈਸਾ ਕਿ -

# ੨੦. ਸਾਖੀ-ਭਗਤ ਰਵਿਦਾਸ ਜੀ

ਇਕ ਸਮੇਂ ਕੁਝ ਬ੍ਰਾਹਮਣਾਂ ਨੇ ਕਾਂਸ਼ੀ ਰਾਜੇ ਦੇ ਅੱਗੇ ਸ਼ਕਾਇਤ ਕੀਤੀ ਕਿ ਰਵਿਦਾਸ ਨੀਚ ਜ਼ਾਤੀ ਦਾ ਚੁਮਾਰ ਹੋ ਕੇ ਠਾਕੁਰ ਦੀ ਪੂਜਾ ਕਰਦਾ ਹੈ। ਨੀਚ ਜ਼ਾਤੀ ਵਾਲਿਆਂ ਨੂੰ ਠਾਕੁਰ ਪੂਜਾ ਕਰਨ ਦਾ ਕੋਈ ਹੱਕ ਨਹੀਂ ਹੈ। ਇਸ ਦੀ ਇਹ ਕਾਰ ਸ਼ਾਸਤ੍ਰ ਵਿਰੁੱਧ ਹੈ। ਇਸ ਨੂੰ ਠਾਕੁਰ ਦੀ ਪੂਜਾ ਕਰਨ ਦੀ ਮਨਾਹੀ ਕੀਤੀ ਜਾਵੇ।

ਬ੍ਰਾਹਮਣਾਂ ਦੀ ਇਹ ਸ਼ਕਾਇਤ ਸੁਣ ਕੇ ਰਾਜੇ ਨੇ ਰਵਿਦਾਸ ਭਗਤ ਨੂੰ ਸੱਦ ਕੇ ਆਖਿਆ ਕਿ ਤੇਰੇ ਵਿਰੁੱਧ ਬ੍ਰਾਹਮਣਾਂ ਨੇ ਇਹ ਸ਼ਿਕਾਇਤ ਕੀਤੀ ਹੈ, ਜੇ ਇਹ ਗੱਲ ਠੀਕ ਹੈ ਤਾਂ ਤੂੰ ਠਾਕੁਰ ਪੂਜਾ ਛੱਡ ਦੇ। ਕਿਉਂਕਿ ਨੀਚ ਜ਼ਾਤੀ ਨੂੰ ਠਾਕੁਰ ਪੂਜਾ ਕਰਨੀ ਅਥਵਾ ਮੰਦਰ ਵਿਚ ਜਾਣਾ ਸ਼ਾਸਤ੍ਰ ਵਿਰੁੱਧ ਹੈ।

ਰਾਜੇ ਦੀ ਇਹ ਗੱਲ ਸੁਣ ਕੇ ਭਗਤ ਜੀ ਨੇ ਜੋ ਠਾਕੁਰਾਂ [illegible]

ਪੁਜਾਰੀ ਸੀ ਅਤੇ ਇਕ ਛਿਨ ਭਰ ਵੀ ਸਿਮਰਨ ਤੋਂ ਬਿਨਾਂ ਬਤੀਤ ਨਹੀਂ ਸੀ ਕਰਦਾ, ਰਾਜੇ ਨੂੰ ਕਿਹਾ ਕਿ ਇਸ ਗੱਲ ਦਾ ਠਾਕੁਰ ਜੀ ਆਪੇ ਹੀ ਫੈਸਲਾ ਕਰਨਗੇ। ਰਾਜੇ ਨੇ ਪੁਛਿਆ, ਉਹ ਕਿਸ ਤਰ੍ਹਾਂ? ਰਵਿਦਾਸ ਜੀ ਨੇ ਕਿਹਾ ਕਿ ਇਹ ਸ਼ਕਾਇਤ ਕਰਨ ਵਾਲੇ ਸਾਰੇ ਬ੍ਰਾਹਮਣ ਅਤੇ ਮੈਂ ਆਪੋ ਆਪਣੇ ਠਾਕੁਰ ਚੌਕੀਆਂ ਉੱਤੇ ਰੱਖ ਕੇ ਗੰਗਾ ਜੀ ਦੇ ਪਾਰਲੇ ਕਿਨਾਰੇ ਰੱਖ ਦੇਂਦੇ ਹਾਂ ਅਤੇ ਉਰਲੇ ਕਿਨਾਰੇ ਬੈਠਕੇ ਠਾਕੁਰਾਂ ਦਾ ਸੇਵਨ ਕਰਦੇ ਹਾਂ। ਜਿਸ ਦੇ ਠਾਕੁਰ ਪਿਆਰੇ ਹੋਣਗੇ, ਉਸ ਦੇ ਪਾਸ ਗੰਗਾ ਜੀ ਤੋਂ ਤਰ ਕੇ ਆਪੇ ਆ ਜਾਣਗੇ।

ਰਵਿਦਾਸ ਜੀ ਦੀ ਇਹ ਗੱਲ ਸੁਣ ਕੇ ਰਾਜੇ ਨੇ ਇਸ ਗੱਲ ਦੀ ਪ੍ਰਵਾਨਗੀ ਦੇ ਦਿੱਤੀ ਕਿ ਇਹ ਫੈਸਲਾ ਠੀਕ ਹੈ। ਰਾਜੇ ਨੇ ਸਭ ਦੇ ਠਾਕੁਰ ਤੇ ਚੌਕੀਆਂ ਗੰਗਾ ਜੀ ਦੇ ਪਾਰ ਰਖਾ ਦਿਤੇ। ਉਰਾਰ ਬੈਠ ਕੇ ਬ੍ਰਾਹਮਣ ਆਪੋ ਆਪਣੀ ਸ਼ਰਧਾ ਅਨੁਸਾਰ ਵੇਦ ਮੰਤਰਾਂ ਦਾ ਪਾਠ ਉਚਾਰਣ ਕਰਦੇ ਰਹੇ। ਪਰ ਕਿਸੇ ਦਾ ਠਾਕੁਰ ਵੀ ਉਰਾਰ ਨਾ ਆਇਆ।

ਪਾਸ ਬੈਠੇ ਰਵਿਦਾਸ ਭਗਤ ਜੀ ਵੀ ਜੋ ਨਾਮ ਸਿਮਰਨ ਕਰ ਰਹੇ ਸਨ, ਉਨ੍ਹਾਂ ਨੇ ਜਦ ਵੇਖਿਆ ਕਿ ਕਿਸੇ ਦਾ ਠਾਕੁਰ ਵੀ ਉਰਾਰ ਨਹੀਂ ਆਇਆ ਤਾਂ ਆਪ ਜੀ ਨੇ ਦੀਨ ਹੋ ਕੇ ਬੇਨਤੀ ਕੀਤੀ, ਹੇ ਪ੍ਰਭੂ !

ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥

ਐਸੀ ਦੀਨ ਬੇਨਤੀ ਸੁਣ ਕੇ ਭਗਤ ਜੀ ਦੇ ਠਾਕੁਰ ਚੌਂਕੀ ਸਮੇਤ ਗੰਗਾ ਨੂੰ ਪਾਰ ਕਰਕੇ ਭਗਤ ਜੀ ਪਾਸ ਆ ਗਏ। ਸਭ ਲੋਕ ਰਾਜਾ ਪ੍ਰਜਾ ਇਹ ਕੌਤਕ ਵੇਖ ਕੇ ਭਗਤ ਜੀ ਨੂੰ ਨਮਸ਼ਕਾਰਾਂ ਕਰਨ ਲੱਗ ਪਏ।

ਯਥਾ-ਰਵਿਦਾਸੁ ਚਮਾਰੁ ਉਸਤਤਿ ਕਰੇ
ਹਰਿ ਕੀਰਤਿ ਨਿਮਖ ਇਕ ਗਾਇ॥

ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥
(ਸੂਹੀ ਮ: ੪)

## ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥

ਜਿਨ੍ਹਾਂ ਨੇ ਪੂਰਨ ਗੁਰੂਦੁਆਰਾ ਹਰੀ ਨੂੰ ਸਿਮਰਿਆ ਹੈ, ਉਹ ਸੱਚੀ ਦਰਗਾਹ ਵਿਚ (ਖਰੇ) ਚੰਗੇ ਹੋਏ ਹਨ।

ਅਰਥਾਤ-ਪੂਰਨ ਗੁਰੂ ਦੇ ਉਪਦੇਸ਼ ਦੁਆਰਾ ਜੋ ਪ੍ਰਮਾਤਮਾ ਦਾ ਭਜਨ ਕਰਦੇ ਹਨ ਉਹ ਸੱਚੀ ਦਰਗਾਹ ਵਿਚ ਮਾਨ ਵਡਿਆਈ ਪ੍ਰਾਪਤ ਕਰਦੇ ਹਨ।

ਯਥਾ-ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ (ਜਪੁਜੀ ਸਾਹਿਬ)

## ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥

ਹਰੀ ਦੇ ਚਰਨ ਸਾਰੇ ਸੁਖਾਂ ਦਾ ਖਜ਼ਾਨਾ ਹਨ, ਉਨ੍ਹਾਂ ਦੇ ਆਸਰੇ ਜੀਵ ਕਠਨ ਸੰਸਾਰ ਤੋਂ ਤਰ ਜਾਂਦਾ ਹੈ।

ਵਿਆਖਿਆ-ਜਿਨ੍ਹਾਂ ਨੇ ਪ੍ਰਮਾਤਮਾ ਦੇ ਚਰਨਾਂ ਦਾ ਆਸਰਾ ਲਿਆ ਹੈ, ਉਹ ਇਸ ਨਾਮ ਸਿਮਰਨ ਦੁਆਰਾ ਕਠਨ ਸੰਸਾਰ ਸਮੁੰਦਰ ਤੋਂ ਤਰ ਗਏ ਹਨ।

ਯਥਾ-ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ॥
ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ॥
(ਬਿਲਾਵਲੁ ਮਹਲਾ ੫, ਪੰਨਾ ੮੧੦)

## ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥

ਉਨ੍ਹਾਂ ਨੇ ਪ੍ਰੇਮਾ ਭਗਤੀ ਪਾ ਲਈ ਹੈ, ਉਹ ਵਿਸ਼ੇ ਵਿਕਾਰਾਂ ਦੀ

ਅਗਨੀ ਵਿਚ ਨਹੀਂ ਸੜਦੇ।

ਅਰਥਾਤ-ਪ੍ਰਮਾਤਮਾ ਦੇ ਨਾਮ ਸਿਮਰਨ ਵਿਚ ਲੱਗ ਜਾਣ ਵਾਲਿਆਂ ਨੇ ਪ੍ਰੇਮਾ ਭਗਤੀ ਕਰਕੇ ਵਿਸ਼ੇ ਵਿਕਾਰਾਂ ਦੀ ਬਲਦੀ ਅੱਗ ਤੋਂ ਆਪਣਾ ਆਪ ਬਚਾ ਲਿਆ ਹੈ।

## ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥

ਝੂਠੇ ਫੁਰਨੇ ਉਨ੍ਹਾਂ ਦੇ ਮਨ ਵਿਚੋਂ ਨਿਕਲ ਗਏ ਅਤੇ ਦ੍ਵੈਤ ਭਾਵਨਾ ਦੂਰ ਹੋ ਗਈ ਅਤੇ ਪੂਰਨ ਸਚ ਨਾਲ ਭਰ ਗਏ।

ਵਿਆਖਿਆ-ਪ੍ਰੇਮਾ ਭਗਤੀ ਵਾਲੇ ਪੁਰਸ਼ਾਂ ਦੇ ਮਨ ਦੇ ਝੂਠੇ ਫੁਰਨੇ ਮਿਟ ਜਾਂਦੇ ਹਨ ਅਤੇ ਦਵੈਤ ਭਾਵਨਾ ਦੂਰ ਹੋ ਜਾਂਦੀ ਹੈ, ਉਨ੍ਹਾਂ ਦੇ ਹਿਰਦੇ ਵਿਚ ਸੱਚ ਦਾ ਨਿਵਾਸ ਹੋ ਜਾਂਦਾ ਹੈ।

## ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥

ਉਹ ਕੇਵਲ ਇਕ ਪਾਰਬ੍ਰਹਮ ਪ੍ਰਮੇਸ਼ੁਰ ਨੂੰ ਮਨ ਅੰਦਰ ਟਿਕਾ ਕੇ ਸਿਮਰਦੇ ਹਨ।

ਅਰਥਾਤ-ਜਿਨ੍ਹਾਂ ਦੇ ਅੰਦਰ ਸੱਚ ਪਰੀਪੂਰਨ ਹੋ ਜਾਂਦਾ ਹੈ ਉਹ ਇਕ ਵਾਹਿਗੁਰੂ ਸਿਮਰਨ ਤੋਂ ਬਿਨਾਂ ਮਨ ਵਿਚ ਹੋਰ ਕੋਈ ਖਿਆਲ ਨਹੀਂ ਰੱਖਦੇ।

## ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥

ਵਾਹਿਗੁਰੂ ਜਿਨ੍ਹਾਂ ਉੱਤੇ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਉਨ੍ਹਾਂ ਦੇ ਸਾਰੇ ਮਹੀਨੇ, ਦਿਨ ਤੇ ਮਹੂਰਤ ਚੰਗੇ ਹੁੰਦੇ ਹਨ।

ਅਰਥਾਤ-ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਹੋਵੇ ਤਾਂ ਸਭ ਮਹੀਨੇ, ਵਾਰ ਤੇ ਮਹੂਰਤ ਸ਼ੁਭ ਹੁੰਦੇ ਹਨ। ਕੋਈ ਮਾੜਾ ਨਹੀਂ ਹੁੰਦਾ।

## ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥੧॥

ਗੁਰੂ ਜੀ ਕਥਨ ਕਰਦੇ ਹਨ-ਹੇ ਹਰੀ ! ਜਗਿਆਸੂ ਤੁਹਾਡੇ ਦਰਸ਼ਨ ਦਾ ਦਾਨ ਮੰਗਦਾ ਹੈ, ਕ੍ਰਿਪਾ ਕਰੋ। (ਅਤੇ ਦਰਸ਼ਨ ਬਖਸ਼ੋ)।

ਵਿਆਖਿਆ-ਪ੍ਰਮਾਤਮਾ ਕ੍ਰਿਪਾ ਕਰੇ ਤਾਂ ਉਸਦਾ ਦਰਸ਼ਨ ਪ੍ਰਾਪਤ ਹੁੰਦਾ ਹੈ। ਕ੍ਰਿਪਾ ਪ੍ਰਾਪਤ ਕਰਨ ਵਾਸਤੇ ਜਗਿਆਸੂ ਨੂੰ ਉਸ ਅਗੇ ਸਦਾ ਅਰਦਾਸ ਬੇਨਤੀ ਕਰਨੀ ਚਾਹੀਦੀ ਹੈ। ਉਸਦੀ ਕ੍ਰਿਪਾ ਨਾਲ ਹੀ ਸਭ ਕੁਝ ਪ੍ਰਾਪਤ ਹੋ ਸਕਦਾ ਹੈ।

## ਨਾਮ ਮਹਾਤਮ-ਰਾਗੁ ਤੁਖਾਰੀ

## ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥

ਬੇ-ਦਸ-(ਦੋ ਤੇ ਦਸ ਬਾਰਾਂ) ਮਹੀਨੇ, ਛੇ ਰੁਤਾਂ, ਪੰਦਰਾਂ ਥਿੱਤਾਂ ਤੇ ਸਤ ਵਾਰ ਚੰਗੇ ਹਨ, ਸ਼ੁਭ ਹਨ।

## ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥

ਉਹ ਘੜੀ ਮਹੂਰਤ ਤੇ ਪਲ ਵੀ ਭਲੇ ਹਨ ਜਿਨ੍ਹਾਂ ਵਿਚ ਸੱਚਾ ਪਤੀ ਪ੍ਰਮਾਤਮਾ ਸੁਭਾਵਕ ਹੀ ਆ ਮਿਲੇ।

## ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ॥

ਪਿਆਰੇ ਸੁਆਮੀ ਜੀ ਮਿਲੇ ਤਾਂ ਕਾਰਜ ਸਿੱਧ ਹੋ ਗਏ, ਸਾਡੀ ਦਸ਼ਾ ਨੂੰ ਕਰਤਾ ਆਪ ਹੀ ਸਭ ਤਰ੍ਹਾਂ ਜਾਣਦਾ ਹੈ। ਜਿਸ ਤਰ੍ਹਾਂ ਕਿ ਸੁਦਾਮੇ ਦੀ ਸਾਰੀ ਦਸ਼ਾ ਨੂੰ ਕ੍ਰਿਸ਼ਨ ਜੀ ਨੇ ਆਪ ਹੀ ਜਾਣ ਕਰਕੇ ਉਸਨੂੰ ਸਭ ਪਦਾਰਥ ਬਖਸ਼ ਦਿਤੇ ਸਨ।

## ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ॥

ਜਿਸ ਪਿਆਰੇ ਨੇ ਇਸਤ੍ਰੀ ਨੂੰ ਸ਼ਿੰਗਾਰਨ ਕੀਤਾ ਉਸਨੂੰ ਹੀ ਉਹ ਪਿਆਰੀ ਹੈ ਅਤੇ ਜਾਂ ਮੇਲ ਹੋਇਆ ਤਾਂ ਰੰਗ ਮਾਣਦੀ ਹੈ।

ਅਰਥਾਤ-ਜਿਸ ਪਿਆਰੇ ਪ੍ਰਮਾਤਮਾ ਨੇ ਜਗਿਆਸੂ ਰੂਪੀ ਇਸਤ੍ਰੀ ਨੂੰ ਸ਼ੁਭ ਗੁਣਾਂ ਨਾਲ ਸ਼ਿੰਗਾਰ ਕੇ ਪਿਆਰਿਆ ਹੈ, ਉਹ ਉਸਦਾ ਮਿਲਾਪ ਕਰਕੇ ਅਨੰਦ ਹੁੰਦੀ ਹੈ।

## ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ॥

ਹਿਰਦੇ ਰੂਪੀ ਸੇਜ ਸ਼ੋਭਨੀਕ ਹੋ ਗਈ ਜਦ ਪਤੀ ਨੇ ਮਿਲਾਪ ਕੀਤਾ, ਗੁਰੂਦੁਆਰੇ ਮੱਥੇ ਦੇ ਭਾਗ ਜਾਗ ਪਏ।

ਅਰਥਾਤ-ਜਦ ਗੁਰੂ ਉਪਦੇਸ਼ ਦੁਆਰਾ ਮਥੇ ਦੇ ਭਾਗ ਜਾਗੇ ਤਾਂ ਪਤੀ ਦਾ ਮਿਲਾਪ ਹੋ ਗਿਆ, ਜਿਸ ਨਾਲ ਹਿਰਦੇ ਰੂਪੀ ਸੇਜ ਸ਼ੁਭ ਗੁਣਾਂ ਨਾਲ ਸ਼ੋਭਨੀਕ ਹੋ ਗਈ।

## ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ॥ ੧੭॥ ੧॥

ਗੁਰੂ ਜੀ ਕਥਨ ਕਰਦੇ ਹਨ, ਜਿਸ ਜਗਿਆਸੂ ਰੂਪੀ ਇਸਤ੍ਰੀ ਨੂੰ ਪ੍ਰੀਤਮ ਦਾ ਰਾਤ ਦਿਨ ਮਿਲਾਪ ਰਹਿੰਦਾ ਹੈ, ਉਸਦਾ ਉਹ ਪ੍ਰੀਤਮ ਪ੍ਰਮਾਤਮਾ ਸਦਾ ਲਈ ਸੁਹਾਗ ਬਣ ਜਾਂਦਾ ਹੈ।

## ਕਠਨ ਪਦਾਂ ਦੇ ਅਰਥ ਨਾਮ ਦਾ ਮਹਾਤਮ

ਰਾਗੁ ਮਾਝ

ਖਰੇ=ਸੁੱਧ, ਚੰਗੇ। ਨਿਧਿ=ਖਜ਼ਾਨਾ। ਜਰੇ=ਸੜਦੇ। ਧਰੇ=ਰਖਕੇ,

ਟਿਕਾਕੇ। ਮਾਹ=ਮਹੀਨੇ। ਮੂਰਤ=ਮਹੂਰਤ।

ਰਾਗੁ ਤੁਖਾਰੀ

ਬੇ ਦਸ-ਦੋ-ਦਸ, ਬਾਰਾਂ। ਮਾਹ=ਮਹੀਨੇ। ਸਹਜਿ=ਆਪਣੇ ਆਪ, ਸੁਭਾਵਕ। ਮਾਣੈ=ਮਾਣਦੀ ਹੈ। ਰਾਵੀ=ਭੋਗੀ, ਮਾਣੀ। ਮਸਤਕਿ ਭਾਗੋ=ਮਥੇ ਦੇ ਭਾਗ ਹਨ। ਅਹਿਨਿਸਿ=ਦਿਨ ਰਾਤ। ਰਾਵੈ=ਮਾਣਦਾ, ਭੋਗਦਾ ਹੈ।

ਸੂਚਨਾਂ-ਬਾਰਹ ਮਾਹਾ ਤੁਖਾਰੀ ਦੇ ਉਪਕ੍ਰਮ ਰੂਪੀ ਮੰਗਲ ਦੀਆਂ ਚਾਰ ਪੌੜੀਆਂ ਹਨ। ਇਨ੍ਹਾਂ ਚੌਹਾਂ ਵਿਚੋਂ ਪਹਿਲੀ ਇਸ "ਤੂ ਸੁਣਿ ਕਿਰਤ ਕਰੰਮਾ" ਬਾਰਹ ਮਾਹਾ ਦੇ "ਕਿਰਤ ਕਰਮ ਕੇ ਵੀਛੁੜੇ" ਦੇ ਨਾਲ ਲੈ ਲਈ ਗਈ ਸੀ। ਪ੍ਰੰਤੂ ਬਾਕੀ ਦੀਆਂ ਤਿੰਨ ਪੌੜੀਆਂ ਜੋ ਇਕ ਦੇ ਮੁਕਾਬਲੇ ਇਕ ਨਾਲੋਂ ਵੱਧ ਹਨ ਇਥੇ ਦੇ ਦਿੱਤੀਆਂ ਹਨ। ਇਸ ਨਾਲ ਤੁਖਾਰੀ ਰਾਗੁ ਦੇ ਬਾਰਹ ਮਾਹਾ ਤੁਕ ਅਰਥ ਸੰਪੂਰਨ ਹੋ ਜਾਂਦੇ ਹਨ।

– ੧ –

**ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ॥**

ਬਬੀਹਾ ਪੀ ਪੀ ਕਰਕੇ ਬੋਲਦਾ ਹੈ, ਤੇ (ਕੋਕਿਲ) ਕੋਇਲ ਕੂਊ ਕੂਊ ਕਰਕੇ ਬਾਣੀ ਬੋਲਦੀ ਹੈ।

**ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥**

ਇਸਤ੍ਰੀ ਸਾਰੇ (ਰਸ) ਅਨੰਦ (ਚੋਲੈ) ਲੈਂਦੀ ਹੈ, ਜੋ ਪਤੀ ਪ੍ਰਮਾਤਮਾ ਦੇ (ਅੰਗ) ਪ੍ਰੇਮ ਵਿਚ ਸਮਾਈ ਹੈ। ਅਰਥਾਤ -

**ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ॥**

ਪਤੀ ਦੇ (ਅੰਕਿ) ਸਰੂਪ ਵਿਚ ਤਦ ਸਮਾਈ ਜਦ ਸੁਆਮੀ ਨੂੰ

ਪ੍ਰਵਾਨ ਹੋਈ, ਉਹ ਇਸਤ੍ਰੀ ਸੁਹਾਗਣ ਹੈ। ਅਰਥਾਤ-ਪਤੀ ਨੂੰ ਪ੍ਰਵਾਨ ਹੋ ਕੇ ਉਸ ਦੇ ਸਰੂਪ ਵਿਚ ਸਮਾਉਣ ਵਾਲੀ ਹੀ ਇਸਤ੍ਰੀ ਸੁਹਾਗਣ (ਪਤੀ ਵਾਲੀ) ਹੈ।

## ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ॥

ਨੌ ਘਰ (ਗੋਲਕਾਂ) ਥਾਪ ਕੇ ਉਨ੍ਹਾਂ ਤੋਂ ਉੱਚਾ ਜੋ (ਮਹਲ ਘਰ) ਦਸਮ ਦੁਆਰ ਹੈ, ਉਸ (ਨਿਜ ਘਰ) ਆਪਣੇ ਸ੍ਵੈ ਸਰੂਪ ਵਿਚ ਉਸ ਪਿਆਰੇ ਦਾ ਵਾਸਾ ਹੈ।

## ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ॥

ਹੇ ਪਿਆਰੇ ! ਇਹ ਸਭ ਰਚਨਾ ਤੇਰੀ ਹੈ, ਤੂੰ ਮੇਰਾ ਪ੍ਰੀਤਮ ਹੈਂ ਇਹ ਦਾਸੀ ਰਾਤ ਦਿਨ ਤੇਰਾ ਅਨੰਦ ਭੋਗ ਰਹੀ ਹੈ। ਅਥਵਾ (ਰੰਗਿ ਰਾਵੈ) ਪ੍ਰੇਮ ਕਰਕੇ ਤੇਰਾ ਜਸ ਗਾ ਰਹੀ ਹੈ।

## ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ॥ ੨॥

ਗੁਰੂ ਜੀ ਕਥਨ ਕਰਦੇ ਹਨ-ਬਾਬੀਹਾ ਪ੍ਰਿਉ ਪ੍ਰਿਉ ਬੋਲਦਾ ਹੈ ਅਤੇ ਕੋਇਲ ਦਾ ਮਿੱਠਾ ਬੋਲ ਸੋਹਣਾ ਲੱਗਦਾ ਹੈ।

ਨੋਟ-ਇਥੇ ਪਪੀਹਾ ਚਿੱਤ ਨੂੰ ਅਤੇ ਕੋਇਲ ਜੀਭਾ ਨੂੰ ਕਥਨ ਕਰਦੇ ਹਨ। ਮਨ ਪਿਆਰੇ ਦੇ ਮਿਲਣ ਵਾਸਤੇ ਰਾਮ ਨਾਮ ਦੀ ਪੁਕਾਰ (ਸਿਮਰਨ) ਕਰੇ ਅਤੇ ਰਸਨਾ ਮਿੱਠਾ ਆਦਰ ਸਤਿਕਾਰ ਵਾਲਾ ਸਤ ਬਚਨ ਬੋਲੇ ਤਾਂ ਹੀ ਸ਼ੋਭਨੀਕ ਹੁੰਦੀ ਹੈ।

## - ੨ -

**ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ॥**

ਹੇ ਮੇਰੇ ਪ੍ਰੀਤਮ ! ਹਰੀ ਦੇ ਰਸ ਵਿਚ ਭਿਜੇ ਹੋਏ ! ਤੂੰ ਸੁਣ।

**ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ॥**

ਮਨ ਤਨ ਵਿਚ ਵਿਆਪਕ ਹੋ ਕੇ ਸਭ ਵਿਚ (ਰਵਤ) ਵਿਆਪਕ ਹੋਣ ਵਾਲੇ ਤੂੰ ਇਕ ਘੜੀ ਵੀ ਮੈਨੂੰ ਨਾ ਵਿਸਰੇਂ।

**ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ॥**

ਤੈਨੂੰ ਇਕ ਘੜੀ ਵੀ ਕਿਉਂ ਵਿਸਾਰਾਂ ਮੈ ਬਲਿਹਾਰੀ ਜਾਵਾਂ ਮੈਂ ਤੇਰੇ ਗੁਣ ਗਾ ਕੇ ਹੀ ਜੀਉਂਦੀ ਹਾਂ।

**ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ॥**

ਮੇਰਾ ਕੋਈ ਨਹੀਂ ਹੈ ਅਤੇ ਨਾ ਮੈਂ ਕਿਸੇ ਦੀ ਹਾਂ, ਇਸ ਵਾਸਤੇ ਹਰੀ ਤੋਂ ਬਿਨਾਂ ਮੇਰੇ ਕੋਲੋਂ ਰਿਹਾ ਨਹੀਂ ਜਾਂਦਾ।

**ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ॥**

ਮੈਂ ਹਰੀ ਦੇ ਚਰਨਾਂ ਵਿਚ ਵਾਸਾ ਕਰਕੇ ਉਸ ਦੀ ਓਟ ਫੜੀ ਹੈ, ਮੇਰਾ ਸਰੀਰ ਪਵਿੱਤਰ ਹੋ ਗਿਆ ਹੈ।

**ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ॥ ੩॥**

ਗੁਰੂ ਜੀ ਕਥਨ ਕਰਦੇ ਹਨ-ਲੰਮੀ ਨਜ਼ਰ ਕਰਕੇ, ਅਰਥਾਤ ਗਿਆਨ ਦ੍ਰਿਸ਼ਟੀ ਦੁਆਰਾ ਉਹ ਜੀਵ ਪਾਉਂਦਾ ਹੈ, ਜਿਸ ਦਾ ਗੁਰੂ ਉਪਦੇਸ਼ ਦੁਆਰਾ ਮਨ ਧੀਰਜਵਾਨ ਹੋਇਆ ਹੈ।

- ੩ -

**ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ॥**

ਨਾਮ ਦੀਆਂ ਸੁਹਾਵਣੀਆਂ ਬੂੰਦਾਂ ਅੰਮ੍ਰਿਤ ਦੀ ਧਾਰਾ ਵਾਂਗੂੰ [ਹਿਰਦੇ ਉੱਤੇ] ਵਰ੍ਹ ਰਹੀਆਂ ਹਨ।

**ਸਾਜਨ ਮਿਲੇ ਸਹਜਿ ਸੁਭਾਇ**
**ਹਰਿ ਸਿਉ ਪ੍ਰੀਤਿ ਬਣੀ॥**

ਸੱਜਣ ਸਹਿਜ ਸੁਭਾਉ ਮਿਲ ਗਏ ਹਨ, ਜਿਨ੍ਹਾਂ ਦਾ ਸਦਕਾ ਹਰੀ ਨਾਲ ਪ੍ਰੀਤੀ ਬਣ ਗਈ ਹੈ।

**ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ**
**ਧਨ ਊਭੀ ਗੁਣ ਸਾਰੀ॥**

ਹਰੀ ਤਦੋਂ ਹਿਰਦੇ ਮੰਦਰ ਵਿਚ ਆਉਂਦਾ ਹੈ ਜਦ ਉਸ ਨੂੰ ਪ੍ਰਵਾਨ ਹੋਵੇ ਅਤੇ ਜਦੋਂ ਜੀਵ ਰੂਪੀ ਇਸਤ੍ਰੀ (ਊਭੀ) ਤਤਪਰ ਹੋ ਕੇ ਉਸਦੇ ਗੁਣਾਂ ਨੂੰ ਸੰਭਾਲਦੀ (ਯਾਦ ਕਰਦੀ) ਹੈ।

**ਘਰਿ ਘਰਿ ਕੰਤੁ ਰਵੈ ਸੋਹਾਗਣਿ**
**ਹਉ ਕਿਉ ਕੰਤਿ ਵਿਸਾਰੀ॥**

ਹਰ ਇਕ (ਘਰਿ) ਸਰੀਰ ਵਿਚ ਜਗਿਆਸੂ ਰੂਪੀ (ਸੋਹਾਗਣਿ) ਪਤੀ ਵਾਲੀ ਨੂੰ ਪਤੀ ਭੋਗਦਾ ਹੈ, ਇਸ ਵਾਸਤੇ ਮੈਂ ਕਿਉਂ ਆਪਣੇ ਪਤੀ ਨੂੰ ਵਿਸਾਰਾਂ? ਅਰਥਾਤ-ਪਤੀ ਦੀ ਯਾਦ ਸੁਆਸ ਸੁਆਸ ਹਿਰਦੇ ਵਿਚ ਰੱਖਾਂ।

## ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ॥

ਬੱਦਲ ਨੀਵੇਂ ਹੋ ਕੇ ਛਾਏ ਹੋਏ ਵਰ੍ਹ ਕੇ ਸ਼ੋਭਨੀਕ ਹੋ ਰਹੇ ਹਨ, ਐਸੇ ਸਮੇਂ ਮਨ ਅਤੇ ਤਨ ਕਰਕੇ ਪਤੀ ਦਾ ਪ੍ਰੇਮ ਮਨ ਨੂੰ ਚੰਗਾ ਲੱਗ ਰਿਹਾ ਹੈ।

ਅਰਥਾਤ-ਗੁਰੂ ਸਾਹਿਬ ਕਿਰਪਾਲੂ ਹੋ ਕੇ ਸੰਗਤਾਂ ਵਿਚ ਸੁਭਾਇਮਾਨ ਹੋ ਕੇ ਨਾਮ ਬਾਣੀ ਦੀ ਬਰਖਾ ਕਰ ਰਹੇ ਹਨ, ਜਿਸ ਕਰਕੇ ਪ੍ਰਭੂ ਦਾ ਪ੍ਰੇਮ ਮਨ ਤਨ ਵਿਚ ਵੱਸ ਰਿਹਾ ਹੈ।

## ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ॥ ੪॥

ਗੁਰੂ ਜੀ ਕਥਨ ਕਰਦੇ ਹਨ ਕਿ ਜਦ ਹੁਣ ਅੰਮ੍ਰਿਤ ਬਾਣੀ ਦੀ ਵਰਖਾ ਹੋ ਰਹੀ ਹੈ, ਜੇ ਮੇਰਾ ਪ੍ਰੀਤਮ ਵੀ ਕ੍ਰਿਪਾ ਕਰਕੇ ਮੇਰੇ ਘਰ ਨੂੰ ਆ ਜਾਵੇ ਤਾਂ ਮੈਂ ਨਿਹਾਲ ਹੋ ਜਾਵਾਂ।

ਅਰਥਾਤ-ਜਦ ਗੁਰੂ ਸਾਹਿਬ ਜੀ ਵਲੋਂ ਨਾਮ ਬਾਣੀ ਦੀ ਵਰਖਾ ਹੋ ਰਹੀ ਹੈ ਤਾਂ ਜਗਿਆਸੂ ਮਨ ਵਿਚ ਅਰਾਧਨਾ ਕਰਦਾ ਹੈ ਕਿ ਇਸ ਵੇਲੇ ਜੇ ਪ੍ਰਭੂ ਮੇਰੇ ਹਿਰਦੇ ਵਿਚ ਸਾਖਜਾਤਕਾਰ ਹੋ ਜਾਵੇ ਤਾਂ ਸਫਲ ਹੋ ਜਾਵਾਂ, ਮੇਰਾ ਜਨਮ ਮਰਨ ਕਟਿਆ ਜਾਵੇ।

## -ਇਤਿ -

  

